# ਭਾਈ ਕਾਨ੍ਹ ਸਿੰਘ ਨਾਭਾ
# ਤੇ
# ਉਨ੍ਹਾਂ ਦੀਆਂ ਰਚਨਾਵਾਂ

ਸੁਖਜੀਤ ਕੌਰ




ਪੰਜਾਬੀ ਵਿਉਂਤ-ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭਾਈ ਕਾਨ੍ਹ ਸਿੰਘ ਨਾਭਾ

# ਤੇ

# ਉਨ੍ਹਾਂ ਦੀਆਂ ਰਚਨਾਵਾਂ

ਸੁਖਜੀਤ ਕੌਰ




ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਤਤਕਰਾ

# ਵਿਭਾਗੀ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਨੀਂਹ ਰਖਦਿਆਂ ਹੀ, ਅਨੁਭਵੀ ਵਿਅਕਤੀਆਂ ਨੇ ਇਹ ਨਿਸ਼ਚਾ ਕੀਤਾ ਸੀ ਕਿ ਇਸ ਯੂਨੀਵਰਸਿਟੀ ਦਾ ਆਧਾਰ ਬਾਕੀ ਸਾਧਾਰਨ ਇਮਤਿਹਾਨ ਲੈਣ ਵਾਲੀਆਂ ਯੂਨੀਵਰਸਿਟੀਆਂ ਤੋਂ ਵੱਖਰਾ ਹੋਵੇਗਾ। ਇਸ ਲਈ, ਇਸ ਯੂਨੀਵਰਸਿਟੀ ਦਾ ਪ੍ਰਮੁੱਖ ਅਤੇ ਵਿਸ਼ੇਸ਼ ਕਰਤੱਵ ਪੰਜਾਬੀ ਭਾਸ਼ਾ, ਸਾਹਿਤ, ਇਤਿਹਾਸ ਅਤੇ ਸਭਿਆਚਾਰ ਦਾ ਵਿਕਾਸ ਤੇ ਪਸਾਰ ਉਲੀਕਿਆ ਗਿਆ। ਇਸ ਨਿਸ਼ਾਨੇ ਦੀ ਪੂਰਤੀ ਲਈ ਪੰਜਾਬੀ ਸਾਹਿਤਕਾਰਾਂ ਦੇ ਵਾਰਸਾਂ ਨੇ ਯੂਨੀਵਰਸਿਟੀ ਅਧਿਕਾਰੀਆਂ ਦਾ ਤਹਿ ਦਿਲੋਂ ਹੱਥ ਵਟਾਇਆ ਅਤੇ ਆਪਣੇ ਬਜ਼ੁਰਗਾਂ ਦਾ ਸਾਹਿਤ/ਸਭਿਆਚਾਰ-ਖ਼ਜ਼ਾਨਾ ਯੂਨੀਵਰਸਿਟੀ ਨੂੰ ਸੌਂਪ ਦਿੱਤਾ ਜਿਸ ਦੇ ਫਲਸਰੂਪ ਪ੍ਰੋ. ਪੂਰਨ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਭਾਈ ਮੋਹਨ ਸਿੰਘ ਵੈਦ, ਭਾਈ ਕਾਨ੍ਹ ਸਿੰਘ ਨਾਭਾ, ਪ੍ਰਿੰਸੀਪਲ ਤੇਜਾ ਸਿੰਘ, ਸ: ਹਰਿੰਦਰ ਸਿੰਘ ਰੂਪ, ਸ: ਕਰਤਾਰ ਸਿੰਘ ਬਲੱਗਣ ਆਦਿਕ ਸਾਹਿਤ/ਕਲਾ ਪ੍ਰੇਮੀਆਂ ਦੀਆਂ ਕਿਰਤਾਂ ਅਤੇ ਲਾਇਬਰੇਰੀਆਂ ਪੰਜਾਬੀ ਯੂਨੀਵਰਸਿਟੀ ਨੂੰ ਮਿਲ ਗਈਆਂ। ਇਹ ਸਾਹਿਤ-ਸਾਗਰ ਯੂਨੀਵਰਸਿਟੀ ਲਾਇਬਰੇਰੀ ਵਿਚ ਸੁਰੱਖਿਅਤ ਹੈ।

ਇਨ੍ਹਾਂ ਸਾਹਿਤਕਾਰਾਂ ਦਾ ਰਿਣ ਚੁਕਾਉਣ ਲਈ, ਯੂਨੀਵਰਸਿਟੀ ਨੇ, ਪੰਜਾਬੀ ਵਿਉਂਤ ਵਿਕਾਸ ਵਿਭਾਗ ਦੁਆਰਾ, ਇਨ੍ਹਾਂ ਦੀਆਂ ਦੁਰਲੱਭ ਅਤੇ ਅਣਛਪੀਆਂ ਪੁਸਤਕਾਂ ਨੂੰ ਮੁੜ ਛਾਪਣ ਅਤੇ ਇਨ੍ਹਾਂ ਦੀ ਜੀਵਨੀ ਤੇ ਰਚਨਾ ਸੰਬੰਧੀ ਲਿਖੀਆਂ ਗਈਆਂ/ਜਾ ਰਹੀਆਂ ਪੁਸਤਕਾਂ ਨੂੰ ਸੰਪਾਦਨਾ ਉਪਰੰਤ ਪ੍ਰਕਾਸ਼ਿਤ ਕਰਨ ਦੀ ਵਿਉਂਤ ਵਿਉਂਤੀ ਹੋਈ ਹੈ। ਇਹ ਹਥਲੀ ਪੁਸਤਕ ਏਸੇ ਲੜੀ ਵਿਚੋਂ ਹੈ ਜੋ ਮਹਾਨ ਕੋਸ਼ਕਾਰ ਨੂੰ ਯੂਨੀਵਰਸਿਟੀ ਵੱਲੋਂ ਇਕ ਤੁਛ ਜਿਹੀ ਸ਼ਰਧਾਂਜ਼ਲੀ ਕਹੀ ਜਾ ਸਕਦੀ ਹੈ। ਪੂਰੀ ਉਮੀਦ ਹੈ ਕਿ ਇਸ ਤੋਂ ਖੋਜ-ਪ੍ਰੇਮੀਆਂ ਨੂੰ ਇਸ ਖੇਤਰ ਵਿਚ ਹੋਰ ਖੋਜ ਕਰਨ ਲਈ ਉਤਸ਼ਾਹ ਮਿਲੇਗਾ।

ਜਿਥੇ ਕਿ ਅਸੀਂ ਧੰਨਵਾਦੀ ਹਾਂ ਪ੍ਰੋ. ਸੁਖਜੀਤ ਕੌਰ ਜੀ ਦੇ ਉਥੇ ਅਸੀਂ ਪ੍ਰੋ. ਮੋਹਨ ਸਿੰਘ ਮਾਹਿਰ ਦੇ ਵੀ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਇਸ ਖੋਜ-ਪੁਸਤਕ ਨੂੰ ਸੰਪੂਰਨ ਕਰਨ ਵਿਚ ਪੂਰਾ ਪੂਰਾ ਸਹਿਯੋਗ ਦਿਤਾ ਹੈ ਅਤੇ ਆਪਣੇ ਮੁਖ-ਬੰਧ ਵਿਚ ਪੰਜਾਬੀ ਵਿਕਾਸ ਵਿਭਾਗ ਲਈ ਕੁਝ ਠੋਸ ਸੁਝਾਅ ਵੀ ਦਿੱਤੇ ਹਨ ਜਿਵੇਂ ਕਿ ਭਾਈ ਕਾਨ੍ਹ ਸਿੰਘ ਜੀ ਦੀਆਂ ਅਣਛਪੀਆਂ ਪੁਸਤਕਾਂ ਨੂੰ ਛਪਵਾਉਣਾ, ਮਹਾਨ ਕੋਸ਼ ਦੀ ਸੁਧਾਈ ਅਤੇ ਭਾਈ ਸਾਹਿਬ ਦੇ ਸਹਿਯੋਗੀ ਵਿਦਵਾਨਾਂ ਸੰਬੰਧੀ ਖੋਜ ਕਰਵਾਉਣੀ ਆਦਿ। ਅਸੀਂ ਯੂਨੀਵਰਸਿਟੀ ਪ੍ਰੈਸ ਮੈਨੇਜਰ ਸ: ਕੁਲਦੀਪ ਸਿੰਘ ਸੇਠੀ ਦਾ ਵੀ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਇਸ ਪੁਸਤਕ ਵਾਸਤੇ ਵਿਸ਼ੇਸ਼ ਅੱਖਰ ਤਿਆਰ ਕਰਵਾਉਣ ਵਿਚ ਨਿਜੀ ਦਿਲਚਸਪੀ ਲਈ ਅਤੇ ਕਾਰਜ ਨੂੰ ਸਿਰੇ ਚੜ੍ਹਾਇਆ।

ਵਿਉਂਤ ਵਿਕਾਸ ਵਿਭਾਗ (ਪੰ)
ਪੰਜਾਬੀ ਯੂਨੀਵਰਸਿਟੀ
ਪਟਿਆਲਾ।

ਅਮਰਜੀਤ ਸਿੰਘ,
ਡਾਇਰੈਕਟਰ

# ਭੂਮਿਕਾ

ਮਾਲਵੇ ਦੇ ਇਤਿਹਾਸ ਵੱਲ ਝਾਤ ਮਾਰੀਏ, ਤਾਂ ਇਹ ਇਲਾਕਾ ਰੇਤਲੇ ਟਿੱਬਿਆਂ, ਘੱਟ ਉਪਜ ਤੇ ਸਿੱਧੜ ਸੁਭਾ ਕਰਕੇ ਪ੍ਰਸਿੱਧ ਰਿਹਾ ਦਿਸਦਾ ਹੈ। ਪੰਜਾਬ ਦਾ ਇਹ ਦੱਖਣੀ ਭਾਗ ਅੱਧ ਉਪਜਾਉ ਹੁੰਦਾ ਸੀ। ਆਰੰਭ ਵਿਚ ਇਸਦੇ ਬਹੁਤੇ ਹਿੱਸੇ ਵਿਚ ਰੇਤ ਅਤੇ ਜੰਗਲ ਸਨ। ਇਸ ਭੂਮੀ ਵਿਚੋਂ ਲੰਘਦੇ ਪ੍ਰਮੁਖ ਦਰਿਆ ਸਤਲੁਜ ਅਤੇ ਘੱਗਰ ਸਨ। ਘੱਗਰ ਵੀ ਬੜੀ ਦੇਰ ਤੋਂ ਸੋਕੇ ਦਾ ਮਾਰਿਆ ਹੋਇਆ ਹੈ। ਇਸ ਲਈ ਮਾਲਵੇ ਦੀ ਪਿਆਸੀ ਭੂਮੀ ਲਈ ਪਾਣੀ ਕਾਫ਼ੀ ਨਹੀਂ ਸੀ। ਔਖਿਆਂ ਹੋ ਕੇ ਸਿੰਜੀ ਜ਼ਮੀਨ ਵਿਚੋਂ ਪੈਦਾ ਹੁੰਦੀ ਉਪਜ ਨਾਲ ਮਸਾਂ ਗੁਜ਼ਾਰਾ ਹੀ ਟੁਰਦਾ ਹੁੰਦਾ ਸੀ। ਇਸੇ ਕਰਕੇ ਕਈ ਲੋਕ ਖੇਤੀ ਆਦਿ ਤੋਂ ਅੱਕ ਕੇ ਸਾਧਾਂ ਦੇ ਡੇਰਿਆ ਵਿਚ ਜਾ ਸ਼ਾਮਲ ਹੁੰਦੇ ਸਨ। ਮਾਲਵੇ ਦੇ ਰਾਜਿਆਂ ਨੇ ਇਨ੍ਹਾਂ ਡੇਰਿਆਂ ਦੀ ਸਰਪ੍ਰਸਤੀ ਆਰੰਭ ਕੀਤੀ ਤਾਂ ਇਨ੍ਹਾਂ ਦੀਆਂ ਰੌਣਕਾਂ ਵਿਚ ਕਾਫ਼ੀ ਵਾਧਾ ਹੋ ਗਿਆ।

ਇਨ੍ਹਾਂ ਡੇਰਿਆਂ ਵਿਚੋਂ ਉਦਾਸੀਆਂ, ਨਿਰਮਲਿਆਂ, ਦੇ ਡੇਰੇ ਕਾਫ਼ੀ ਵੱਡੇ ਤੇ ਮਸ਼ਹੂਰ ਹੋਏ ਹਨ। ਇਨ੍ਹਾਂ ਡੇਰਿਆਂ ਵਿਚ ਸਾਧੂ ਆ ਟਿਕਦੇ ਸਨ ਜੋ ਹਰਿਦੁਆਰ ਤੋਂ ਸੰਸਕ੍ਰਿਤ ਪੜ੍ਹ ਕੇ ਆਏ ਹੁੰਦੇ ਸਨ। ਸੰਸਕ੍ਰਿਤ ਦੀ ਵਿਦਿਆ, ਗੁਰੂ ਗ੍ਰੰਥ ਸਾਹਿਬ ਦੇ ਅਰਥ, ਭਾਈ ਗੁਰਦਾਸ, ਭਾਈ ਸੰਤੋਖ ਸਿੰਘ ਦੀ ਵਿਆਖਿਆ, ਰਾਮਾਇਣ, ਮਹਾਂ ਭਾਰਤ, ਸਾਰੁਕਤਾਵਲੀ, ਵੇਦਾਂਤ ਤੇ ਦਰਸ਼ਨ ਦੇ ਪ੍ਰਸਿੱਧ ਗ੍ਰੰਥ ਇਨ੍ਹਾਂ ਡੇਰਿਆਂ ਵਿਚ ਪੜ੍ਹੇ ਅਤੇ ਪੜ੍ਹਾਏ ਜਾਂਦੇ ਸਨ। ਪੰਡਿਤ ਤਾਰਾ ਸਿੰਘ ਨਰੋਤਮ ਤੇ ਭਾਈ ਕਾਨ੍ਹ ਸਿੰਘ ਜਿਹੇ ਭਾਰੀ ਵਿਦਵਾਨ ਇਨ੍ਹਾਂ ਡੇਰਿਆਂ [illegible]ਗੀ ਉਪਜ ਸਨ।

ਸਾਨੂੰ ਇਹ ਕਹਿਣ ਵਿਚ ਸੰਕੋਚ ਨਹੀਂ ਕਿ ਡੇਰਾ ਪੱਧਤੀ ਦੀ ਸਭ ਤੋਂ ਉੱਤਮ [illegible]ਜ ਭਾਈ ਕਾਨ੍ਹ ਸਿੰਘ ਸਨ। ਆਮ ਤੌਰ ਉਤੇ ਡੇਰੇਦਾਰ ਪੁਰਾਤਨਵਾਦੀ ਜਾਂ ਰੂੜ੍ਹੀਗਤ [illegible]ਆ ਦੇ ਮਾਹਿਰ ਹੁੰਦੇ ਸਨ। ਪਰ ਭਾਈ ਕਾਨ੍ਹ ਸਿੰਘ ਸਾਰੀ ਪੁਰਾਣੀ ਵਿਦਿਆ ਦੇ [illegible] ਹੁੰਦੇ ਹੋਏ ਆਧੁਨਿਕ ਜੁਗ ਦੇ ਵਸਨੀਕ ਸਨ ਤੇ ਵਿਦਵਤਾ ਦੇ ਆਧੁਨਿਕ ਮਾਪਾਂ ਤੇ [illegible]ਰਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਉਨ੍ਹਾਂ ਦੇ ਸ਼ੌਕ ਉਨ੍ਹਾਂ ਦੀ ਰਈਸਾਨਾ ਬਿਰਤੀ ਦੇ [illegible] ਇਕ ਹਨ। ਸਾਹਿੱਤ, ਧਰਮ, ਇਤਿਹਾਸ, ਵਿਆਕਰਣ, ਜੋਤਿਸ਼, ਵੈਦਗੀ, ਰਾਜਨੀਤੀ, [illegible]ਟਨ, ਸੰਗੀਤ ਤੇ ਸ਼ਿਕਾਰ ਆਪਦੇ ਮਹਾਨ ਸ਼ੌਕ ਸਨ। ਆਪ ਕਈ ਵਾਰ ਯੂਰੂਪ ਗਏ ਤੇ ਕਈ ਯੂਰਪੀ ਵਿਦਵਾਨਾਂ ਨਾਲ ਆਪਦੇ ਮਿਤ੍ਰਾਨਾ ਸੰਬੰਧ ਸਨ। ਇਨ੍ਹਾਂ ਵਿਚੋਂ ਮੈਕਾਲਿਫ਼ ਤੇ ਮੈਕਸਮੂਲਰ ਬਹੁਤ ਪ੍ਰਸਿੱਧ ਹੋਏ ਹਨ।

ਮੇਰੇ ਮਨ ਵਿਚ ਭਾਈ ਸਾਹਿਬ ਲਈ ਦਿਲਚਸਪੀ ਤੇ ਸ਼ਰਧਾ ਉਨ੍ਹਾਂ ਦੀ ਮਹਾਨ

ਰਚਨਾ 'ਗੁਰਸ਼ਬਦ ਰਤਨਾਕਰ ਮਹਾਨਕੋਸ਼' ਵੇਖ ਕੇ ਉਪਜੀ। ਆਪ ਸੰਬੰਧੀ ਕੁਝ ਹੋਰ ਜਾਣਕਾਰੀ ਪ੍ਰਾਪਤ ਕਰਨ ਦੇ ਮੰਤਵ ਨਾਲ ਮੈਂ ਲਾਇਬਰੇਰੀ ਵਿਚੋਂ ਕਈ ਹੋਰ ਕਿਤਾਬਾਂ ਆਪ ਸੰਬੰਧੀ ਲੱਭਣੀਆਂ ਚਾਹੀਆਂ ਪਰ ਇੱਕੜ ਦੁੱਕੜ ਲੇਖਾਂ ਦੇ ਛੁਟ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦੇ ਖੋਜ ਪੱਤਰ 'ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ' ਦੇ ਸਿਵਾਏ ਮੈਨੂੰ ਕੁਝ ਨਾ ਮਿਲਿਆ।

ਇਹ ਖੋਜ ਪੱਤਰ ਇਸੇ ਅਣਹੋਂਦ ਨੂੰ ਹੋਂਦ ਵਿਚ ਬਦਲਣ ਦੀ ਭਾਵਨਾ ਵਿਚੋਂ ਪੈਦਾ ਹੋਇਆ ਹੈ। ਇਸ ਸੰਬੰਧੀ ਮੈਨੂੰ ਮੇਰੇ ਸੁਹਿਰਦ ਪੱਥ ਪ੍ਰਦਰਸ਼ਕ ਪ੍ਰਿੰਸੀਪਲ ਪ੍ਰੀਤਮ ਸਿੰਘ ਜੀ ਤੋਂ ਜੋ ਖ਼ੁਦ ਉੱਘੇ ਵਿਦਵਾਨ ਅਤੇ ਖੋਜੀ ਹਨ, ਤਕੜੀ ਹੱਲਾ ਸ਼ੇਰੀ ਤੇ ਅਗਵਾਈ ਮਿਲੀ।

ਭਾਈ ਕਾਨ੍ਹ ਸਿੰਘ ਜੀ ਦੀਆਂ ਰਚਨਾਵਾਂ ਬਾਰੇ ਜਿਉਂ ਜਿਉਂ ਮੈਂ ਡੂੰਘਾਈ ਵਿਚ ਗਈ ਹਾਂ, ਇਸ ਸੰਬੰਧੀ ਮਸਾਲੇ ਦੀ ਅਣਹੋਂਦ ਕਰਕੇ ਮੇਰੀ ਹੈਰਾਨੀ ਵਧਦੀ ਹੀ ਗਈ ਹੈ। ਭਾਈ ਕਾਨ੍ਹ ਸਿੰਘ ਨੂੰ ਹੋਇਆਂ ਹਾਲੇ ਬਹੁਤ ਚਿਰ ਨਹੀਂ ਹੋਇਆ, ਆਪ ਦੇ ਘਰ ਵਾਲੇ, ਸਾਕ ਸੰਬੰਧੀ ਤੇ ਰਿਸ਼ਤੇਦਾਰ, ਸ਼ਿਸ਼ ਤੇ ਮਾਤਹਿਤ ਆਦਿ ਸਭ ਮੌਜੂਦ ਹਨ, ਪਰ ਉਨ੍ਹਾਂ ਦੀਆਂ ਆਪਣੀਆਂ ਰਚੀਆਂ ਪੁਸਤਕਾਂ ਵੀ ਨਹੀਂ ਮਿਲਦੀਆਂ। ਮੈਂ ਚੋਖੀ ਕੋਸ਼ਿਸ਼ ਪਿਛੋਂ ਉਨ੍ਹਾਂ ਦੀਆਂ ਪੁਸਤਕਾਂ ਇਕੱਠੀਆਂ ਕਰਨ ਵਿਚ ਸਫ਼ਲ ਹੋਈ ਹਾਂ। ਭਾਈ ਸਾਹਿਬ ਦੀਆਂ ਰਚਨਾਵਾਂ ਦੀ ਪ੍ਰਾਪਤੀ ਲਈ ਮੈਨੂੰ ਕਾਫ਼ੀ ਔਖਾ ਹੋਣਾ ਪਿਆ ਹੈ।

'ਗੁਰਮਤ ਪ੍ਰਭਾਕਰ', 'ਗੁਰਮਤ ਸੁਧਾਕਰ', ਗੁਰਛੰਦ ਦਿਵਾਕਰ', ਗੁਰਸ਼ਬਦਾਲੰਕਾਰ', 'ਗੁਰਮਤ ਮਾਰਤੰਡ', ਤੇ ਮਹਾਨਕੋਸ਼' ਸੌਖਿਆਂ ਹੀ ਪ੍ਰਾਪਤ ਹੋ ਗਈਆਂ ਕਿਉਂਕਿ ਭਾਸ਼ਾ ਵਿਭਾਗ ਨੇ ਇਹ ਪੁਸਤਕਾਂ ਛਾਪ ਦਿੱਤੀਆਂ ਹਨ। 'ਸ਼ਰਾਬ ਨਿਸ਼ੇਧ', 'ਨਾਮ ਮਾਲਾ ਕੋਸ਼', 'ਅਨੇਕਾਰਥ ਕੋਸ਼', 'ਸਮਸਯਾ ਪੂਰਤੀ', ਤੇ 'ਟੀਕਾ ਵਿਸ਼ਨੂੰ ਪੌਰਾਣ' ਲਈ ਮੈਂ ਸ੍ਰੀਮਤੀ ਹਰਨਾਮ ਕੌਰ ਜੀ ਦੀ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣੇ ਨਿੱਜੀ ਪੁਸਤਕਾਲੇ ਵਿਚੋਂ ਇਹ ਦੁਰਲੱਭ ਪੁਸਤਕਾਂ ਮੈਨੂੰ ਦਿੱਤੀਆਂ। 'ਰੂਪ ਦੀਪ ਪਿੰਗਲ' ਗੁਰਦਿਆਲ ਸਿੰਘ ਐਂਡ ਸਨਜ਼, ਅੰਬਾਲਾ ਅਤੇ 'ਚੰਡੀ ਦੀ ਵਾਰ ਸਟੀਕ' ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਤੋਂ ਪ੍ਰਾਪਤ ਹੋਈ। 'ਨਾਟਕ ਭਾਵਾਰਥ ਦੀਪਿਕਾ' ਤੇ 'ਹਮ ਹਿੰਦੂ ਨਹੀਂ' ਲਈ ਮੈਂ ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ ਦੀ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਆਪਣੀ ਲਾਇਬਰੇਰੀ ਵਿਚੋਂ ਇਨ੍ਹਾਂ ਪੁਸਤਕਾਂ ਦਾ ਅਧਿਐਨ ਕਰਨ ਦੀ ਖੁਲ੍ਹ ਦਿਤੀ। 'ਰਾਜ ਧਰਮ' ਪੂਰੀ ਕੋਸ਼ਿਸ਼ ਕਰਨ ਦੇ ਉਪਰੰਤ ਵੀ ਮੈਂ ਪ੍ਰਾਪਤ ਨਹੀਂ ਕਰ ਸਕੀ ਜਿਸਦਾ ਮੈਨੂੰ ਅਫ਼ਸੋਸ ਹੈ।

ਇਸ ਖੋਜ-ਪ੍ਰਬੰਧ ਸਦਕਾ ਮੈਨੂੰ ਕਈ ਸੁਘੜ ਵਿਅਕਤੀਆਂ ਨੂੰ ਮਿਲਣ ਦਾ ਮੌਕਾ ਮਿਲਿਆ ਹੈ। ਅਨੇਕ ਸੁਹਿਰਦ ਤੇ ਵਿਸ਼ਾਲ ਚਿੱਤ ਸੱਜਣਾਂ ਨੇ ਮੇਰੀ ਮੱਦਦ ਕੀਤੀ ਹੈ। ਖ਼ਾਸ ਤੌਰ ਤੇ ਭਾਈ ਕਾਨ੍ਹ ਸਿੰਘ ਨਾਭਾ ਦੀ ਨੂੰਹ ਸ੍ਰੀਮਤੀ ਹਰਨਾਮ ਕੌਰ ਜੀ, ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ ਬਾਗੜੀਆਂ, ਸ. ਸ਼ਮਸ਼ੇਰ ਸਿੰਘ ਅਸ਼ੋਕ, ਡਾ. ਸੁਰਜੀਤ ਸਿੰਘ ਬੱਲ, ਡਾ. ਗੰਡਾ ਸਿੰਘ, ਭਾਈ ਮਹਾਂ ਸਿੰਘ ਜੀ ਖਾਲਸਾ ਸਮਾਚਾਰ ਵਾਲੇ, ਅਤੇ ਡਾ. ਰਾਜ ਗੁਰੂ (ਹਿੰਦੀ ਵਿਭਾਗ ਚੰਡੀਗੜ੍ਹ) ਦੀ ਮੈਂ ਅਤਿ ਰਿਣੀ ਹਾਂ। ਮੈਂ ਇਸ ਨਿਗੂਣੇ ਤੇ ਨਿਮਾਣੇ ਜਿਹੇ ਯਤਨ ਨੂੰ ਇਨ੍ਹਾਂ ਕੁਸ਼ਲ ਵਿਦਵਾਨਾਂ ਦੀ ਮੱਦਦ ਬਿਨਾਂ ਕਦੇ ਵੀ ਨੇਪਰੇ ਨਹੀਂ ਸੀ

ਚਾੜ੍ਹ ਸਕਦੀ । ਮੈਂ ਇਨ੍ਹਾਂ ਸੁਯੋਗ ਵਿਅਕਤੀਆਂ ਦੀ, ਆਪਣੇ ਪ੍ਰੋਫ਼ੈਸਰ ਸਾਹਿਬਾਨ, ਖਾਸ ਤੌਰ ਤੇ ਹੁਣ ਡਾ. ਗੁਰਚਰਨ ਸਿੰਘ ਜੀ ਦੀ ਅਤੇ ਸਭ ਤੋਂ ਜ਼ਿਆਦਾ ਆਪਣੇ ਸੁਚੱਜੇ ਅਤੇ ਪ੍ਰਵੀਨ ਪੱਥ-ਪ੍ਰਦਰਸ਼ਕ ਪ੍ਰਿੰਸੀਪਲ ਪ੍ਰੀਤਮ ਸਿੰਘ ਜੀ ਦੀ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਕਦਮ ਕਦਮ ਤੇ ਸਹੀ ਰਾਹ ਵਿਖਾਇਆ ਹੈ ।

ਮੈਂ ਉਮੀਦ ਕਰਦੀ ਹਾਂ ਕਿ ਮੇਰਾ ਛੋਟਾ ਜਿਹਾ ਯਤਨ ਵਿਦਵਾਨਾਂ ਦਾ ਧਿਆਨ ਇਸ ਵਿਸ਼ੇ ਸੰਬੰਧੀ ਹੋਰ ਖੋਜ ਕਰਨ ਵੱਲ ਖਿੱਚ ਸਕੇਗਾ ।

ਸੁਖਜੀਤ ਕੌਰ

# ਮੁੱਖ-ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਸਥਾਪਨਾ ਪੰਜਾਬੀ ਭਾਸ਼ਾ ਦੀ ਉਨਤੀ ਦੇ ਮੁੱਖ ਆਸ਼ੇ ਨਾਲ ਕੀਤੀ ਗਈ ਸੀ ਅਤੇ ਇਸ ਨੇ ਠੀਕ ਹੀ ਉਹਨਾਂ ਯੋਜਨਾਵਾਂ ਨੂੰ ਅਪਣਾਇਆ ਹੈ ਜਿਨ੍ਹਾਂ ਰਾਹੀਂ ਹੁਣ ਰਾਜ ਭਾਸ਼ਾ ਪੰਜਾਬੀ ਦੀ ਉਨਤੀ ਹੋ ਸਕੇਗੀ। ਵਿਭਿੰਨ ਵਿਸ਼ਿਆਂ ਉਤੇ ਲਿਖੀਆਂ ਗਈਆਂ ਪ੍ਰਮਾਣੀਕ ਅੰਤਰਰਾਸ਼ਟਰੀ ਪ੍ਰਸਿੱਧੀ ਵਾਲੀਆਂ ਪੁਸਤਕਾਂ ਨੂੰ ਜਿਥੇ ਪੰਜਾਬੀ ਬੋਲੀ ਵਿਚ ਪਲਟਿਆ ਜਾ ਰਿਹਾ ਹੈ, ਉਥੇ ਮੌਲਿਕ ਰਚਨਾਵਾਂ ਨੂੰ ਵੀ ਵਿਉਂਤ-ਬੱਧ ਗਤੀ ਨਾਲ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਕੁਝ ਕੁ ਸਾਲਾਂ ਤੋਂ ਪੰਜਾਬ ਦੀਆਂ ਤਿੰਨਾਂ ਯੂਨੀਵਰਸਿਟੀਆਂ ਨੇ ਐਮ.ਏ. ਦੀ ਪ੍ਰੀਖਿਆ ਵਿਚ ਸ਼ੋਧ-ਪੱਤਰ ਲਿਖਾਉਣ ਦੀ ਪਿਰਤ ਪਾਈ ਹੈ ਜਿਸ ਦੇ ਸਿੱਟੇ ਕਾਫ਼ੀ ਨਰੋਏ ਨਿਕਲੇ ਹਨ। ਅਨੇਕਾਂ ਵਿਸ਼ਿਆਂ ਉਤੇ ਭਰਪੂਰ ਲਗਨ ਨਾਲ ਸੋਧ ਦਾ ਕਾਰਜ ਹੋਇਆ ਹੈ ਅਤੇ ਕਈ ਉੱਤਮ ਪੱਧਰ ਦੀਆਂ ਮੌਲਿਕ ਕਿਰਤਾਂ ਲਿਖਿਆਂ ਗਈਆਂ ਹਨ। ਭਾਵੇਂ ਬਹੁਤੇ ਸ਼ੋਧ-ਪੱਤਰ ਪ੍ਰੀਖਿਆ ਵਿੱਚ ਪਾਸ ਹੋਣ ਦੇ ਸੀਮਿਤ ਆਸ਼ੇ ਨਾਲ ਹੀ ਲਿਖੇ ਜਾਂਦੇ ਹਨ, ਫੇਰ ਵੀ ਲਗਨ ਅਤੇ ਰੁਚੀ ਵਾਲੇ ਵਿਦਿਆਰਥੀ ਆਪਣੀ ਪ੍ਰਤਿਭਾ ਵਿਖਾ ਹੀ ਜਾਂਦੇ ਹਨ। ਪਰ ਅਜਿਹੇ ਅਛੋਹ ਅਤੇ ਮਹੱਤਵ ਵਾਲੇ ਵਿਸ਼ਿਆਂ ਉਤੇ ਲਿਖੇ ਸੋਧ-ਪੱਤਰਾਂ ਦੀ ਸੰਭਾਲ ਵਲ ਅਜੇ ਤੀਕ ਕੋਈ ਉਚੇਚਾ ਧਿਆਨ ਨਹੀਂ ਸੀ ਦਿੱਤਾ ਗਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਪਾਸੇ ਵਲ ਧਿਆਨ ਦੇ ਕੇ ਇਕ ਚੰਗੀ ਪਿਰਤ ਪਾਈ ਹੈ ਅਤੇ ਚੋਣਵੇਂ ਤੇ ਉੱਤਮ ਸ਼ੋਧ-ਪੱਤਰਾਂ ਨੂੰ ਪ੍ਰਕਾਸ਼ਿਤ ਕਰਨ ਦਾ ਸਿਲਸਿਲਾ ਜਾਰੀ ਕੀਤਾ ਹੈ। ਆਤਮ ਹਮਰਾਹੀ ਦਾ ਸ਼ੋਧ-ਪੱਤਰ 'ਸਾਧੂ ਦਯਾ ਸਿੰਘ ਆਰਿਫ਼' ਪੰਜਾਬੀ ਯੂਨੀਵਰਸਿਟੀ ਦੀ ਅਜਿਹੀ ਪਹਿਲੀ ਪ੍ਰਕਾਸ਼ਨਾ ਹੈ ਅਤੇ ਦੂਜੀ ਪ੍ਰੋ. ਸੁਖਜੀਤ ਕੌਰ ਦੀ ਹਥਲੀ ਰਚਨਾ "ਭਾਈ ਕਾਨ੍ਹ ਸਿੰਘ ਨਾਭਾ ਤੇ ਉਨ੍ਹਾਂ ਦੀਆਂ ਰਚਨਾਵਾਂ" ਹੈ।

'ਸਰਦਾਰ ਬਹਾਦਰ' ਭਾਈ ਕਾਨ੍ਹ ਸਿੰਘ ਨਾਭਾ ਇਕ ਅਦੁੱਤੀ ਵਿਦਵਾਨ ਹੋਏ ਹਨ ਜਿਨ੍ਹਾਂ ਨੇ ਪੂਰਨ ਸਿੱਖ ਹੋਣ ਕਰਕੇ ਸਿੱਖ ਧਰਮ ਦੇ ਸਿਧਾਂਤ-ਨਿਰਣੈ ਦਾ ਕੰਮ ਵਿਦਵਤਾ ਦੀ ਪੱਧਰ ਉਤੇ ਸਭ ਤੋਂ ਵਧ ਕੀਤਾ ਹੈ। ਭਾਵੇਂ ਉਹਨਾਂ ਦੀ ਸਿਖਿਆ-ਦੀਖਿਆ ਸਨਾਤਨੀ ਲੀਹਾਂ ਉਤੇ ਹੋਈ, ਪਰ ਉਹਨਾਂ ਨੇ ਪੂਰੀ ਲਗਨ ਨਾਲ ਪ੍ਰਚਲਤ ਭਾਸ਼ਾਵਾਂ ਦਾ ਡੂੰਘਾ ਅਧਿਅਨ ਕੀਤਾ ਜਿਸਦਾ ਸਜੀਵ ਪ੍ਰਕਾਸ਼ ਉਹਨਾਂ ਦੀ ਸਾਰੀ ਰਚਨਾ ਵਿਚ ਝਲਕਦਾ ਹੈ। ਉਹਨਾਂ ਨੇ ਪੰਡਿਤ ਤਾਰਾ ਸਿੰਘ ਨਰੋਤਮ ਵਰਗੇ ਮਾਨਣੀਯ ਵਿਦਵਾਨ ਦੀ ਵਿਸਥਾਰਕ ਸ਼ੈਲੀ ਤਿਆਗ ਕੇ ਸੰਕੁਚਿਤ ਅਤੇ ਤਰਕਮਈ ਸ਼ੈਲੀ ਦੀ ਵਰਤੋਂ ਕੀਤੀ। ਉਹਨਾ ਦੀ ਵਿਦਵਤਾ ਆਕਾਸ਼ ਵਿਚ ਜੜੀ ਅੱਖ ਵਾਂਗ ਪ੍ਰਤੀਤ ਹੁੰਦੀ ਹੈ। ਆਪ ਨੇ ਯਥਾ-ਲੋੜ ਅਤੇ ਯਥਾ-ਸੰਭਵ ਸੀਮਾ

ਤੀਕ ਵਿਸ਼ਿਆਂ ਨੂੰ ਵਿਸਤਾਰ ਦਿੱਤਾ ਹੈ ਅਤੇ ਸਾਡੀ ਜਾਚੇ ਹਾਲੇ ਤੀਕ ਕੋਈ ਹੋਰ ਵਿਦਵਾਨ ਉਹਨਾਂ ਦੀ ਪ੍ਰਪਤੀ ਨੂੰ ਨਹੀਂ ਪਹੁੰਚ ਸਕਿਆ। ਉਹਨਾਂ ਨੇ ਸਿੱਖ ਅਤੇ ਪੰਜਾਬੀ ਸਾਹਿੱਤ ਨਿਧੀ ਨੂੰ ਕੋਸ਼ਕਾਰੀ ਦੇ ਖੇਤਰ ਵਿਚ ਏਨਾ ਸਮ੍ਰਿੱਧ ਕੀਤਾ ਹੈ ਕਿ ਠੀਕ ਹੀ ਉਹਨਾਂ ਨੂੰ ਇਸ ਖੇਤਰ ਵਿਚ ਪਥ-ਪਰਦਰਸ਼ਕ ਤੇ ਆਦਰਸ਼ਕ ਮੰਨਿਆ ਜਾ ਸਕਦਾ ਹੈ। 'ਮਹਾਨ ਕੋਸ਼' ਇਕ ਅਜੇਹੀ ਉੱਤਮ ਰਚਨਾ ਹੈ ਜੋ ਸਾਡੀ ਜਾਚੇ, ਹਰ ਪੰਜਾਬੀ ਘਰ ਵਿਚ ਹੋਣੀ ਚਾਹੀਦੀ ਹੈ। ਠੀਕ ਹੀ ਆਪਣੇ ਆਪ ਵਿਚ ਇਹ ਇਕ ਪੁਸਤਕਾਲਾ ਹੈ ਜਿਸ ਵਿਚ ਸੰਕਲਿਤ ਕੀਤੀ ਗਈ ਸਮਗ੍ਰੀ ਅਤਿ ਭਰੋਸੇ ਯੋਗ ਹੈ। ਅਜਿਹੇ ਆਦਰਨੀਯ ਪੰਜਾਬੀ ਵਿਦਵਾਨ ਦੇ ਸੰਬੰਧ ਵਿਚ ਹਰ ਪੱਖ ਤੋਂ ਖੋਜ ਕਰਵਾ ਕੇ ਪੰਜਾਬੀ ਯੂਨੀਵਰਸਿਟੀ ਨੂੰ ਆਰੰਭ ਵਿਚ ਹੀ ਇਕ ਪ੍ਰਮਾਣੀਕ ਪੁਸਤਕ ਪ੍ਰਕਾਸ਼ਿਤ ਕਰਨੀ ਚਾਹੀਦੀ ਸੀ। ਫਿਰ ਵੀ ਹੱਥਲੀ ਪੁਸਤਕ ਨਾਲ ਇਸ ਕਾਰਜ ਦਾ ਮੁੱਢ ਬੱਝਦਾ ਹੈ। ਇਸ ਤੋਂ ਪਹਿਲਾਂ ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਨੇ ਭਾਈ ਸਾਹਿਬ ਨਾਲ ਆਪਣੇ ਨਿੱਜੀ ਸੰਬੰਧਾਂ ਉੱਤੇ ਆਧਾਰਿਤ ਇਕ ਖੋਜ ਭਰਪੂਰ ਪੁਸਤਕ ਆਪਣੇ ਨਿੱਜੀ ਵਸੀਲਿਆਂ ਨਾਲ ਪ੍ਰਕਾਸ਼ਿਤ ਕੀਤੀ ਹੈ। ਇਹ ਪੁਸਤਕ ਭਾਈ ਸਾਹਿਬ ਬਾਰੇ ਕੀਤੀ ਜਾਣ ਵਾਲੀ ਕਿਸੇ ਵੀ ਆਗਾਮੀ ਖੋਜ ਲਈ ਆਧਾਰ ਸ਼ਿਲਾ ਦਾ ਕੰਮ ਦਏਗੀ। ਇਸ ਖੋਜ-ਪੱਤਰ ਵਿਚ ਸੁਖਜੀਤ ਕੌਰ ਨੇ ਆਪਣੇ ਅਧਿਅਨ ਨੂੰ ਕੁਲ 8 ਪਰ ਮੂਲ 5 ਕਾਂਡਾਂ ਵਿਚ ਵੰਡਿਆ ਹੈ। ਜੀਵਨ ਬਾਰੇ ਕਾਂਡ ਵਿਚ ਹਰ ਸੰਭਵ ਵਸੀਲੇ ਤੋਂ ਜਾਣਕਾਰੀ ਇਕੱਠੀ ਕਰਨ ਦਾ ਕਾਰਜ ਸ਼ਲਾਘਾ ਯੋਗ ਹੈ। ਸ਼ੋਧ-ਪੱਤਰ ਲਿਖਣ ਲਈ ਬਹੁਤ ਥੋੜ੍ਹਾ ਸਮਾਂ ਵਿਦਿਆਰਥੀਆਂ ਨੂੰ ਮਿਲਦਾ ਹੈ, ਫਿਰ ਵੀ ਲੇਖਿਕਾ ਨੇ ਇਸ ਪੁਸਤਕ ਨੂੰ ਲਿਖਣ ਲਈ ਸਾਰੇ ਸੋਮੇ ਘੋਖੇ ਹਨ ਅਤੇ ਜ਼ਰੂਰੀ ਵਸੀਲਿਆਂ ਨਾਲ ਨਿਜੀ ਸੰਪਰਕ ਪੈਦਾ ਕਰਕੇ ਅਧਿਅਨ ਨੂੰ ਸਾਰਥਕ ਬਣਾਉਣ ਦਾ ਯਤਨ ਕੀਤਾ ਹੈ। ਭਾਈ ਸਾਹਿਬ ਦੇ ਪਰਿਵਾਰਿਕ ਪਿਛੋਕੜ, ਉਹਨਾਂ ਦੇ ਵਿਦਿਆ-ਪ੍ਰਾਪਤੀ ਦੇ ਯਤਨ, ਆਪਣੇ ਸਮੇਂ ਦੇ ਸਮਾਜਿਕ ਇਤਿਹਾਸ ਵਿਚ ਉਹਨਾਂ ਦਾ ਯੋਗਦਾਨ, ਉਹਨਾਂ ਦੀ ਦੈਵੀ ਪ੍ਰਤਿਭਾ ਅਤੇ ਕਮਾਏ ਹੋਏ ਗਿਆਨ ਕਾਰਨ ਮਿਲੀ ਰਾਜ-ਪੱਦਵੀ ਅਤੇ ਰਿਆਸਤ ਨਾਭਾ ਦੇ ਰਾਜਸੀ ਹਿਤਾਂ ਲਈ ਕੀਤੇ ਪਰਦੇਸ ਦੌਰਿਆਂ ਦਾ ਅਤੇ ਉਹਨਾਂ ਦੇ ਵਿਅਕਤਿਤਵ ਦਾ ਸਜੀਵ ਚਿਤ੍ਰ ਸਾਨੂੰ ਇਸ ਕਾਂਡ ਵਿਚ ਮਿਲਦਾ ਹੈ।

ਦੂਜੇ ਕਾਂਡ ਵਿਚ ਰਚਨਾਵਾਂ ਦਾ ਸਾਮਾਜਿਕ ਤੇ ਇਤਿਹਾਸਿਕ ਪਿਛੋਕੜ ਚਿਤ੍ਰਿਆ ਗਿਆ ਹੈ। "ਭਾਈ ਕਾਨ੍ਹ ਸਿੰਘ ਨਾਭਾ ਦਾ ਸਮਾਂ (1861 ਈ: ਤੋਂ 1938 ਈ: ਤਕ) ਬਹੁਤ ਕਰਕੇ ਅੰਗ੍ਰੇਜ਼ਾਂ ਦੀ ਪੱਕੀ ਸਥਾਪਤੀ ਦਾ ਸਮਾਂ ਸੀ......ਹਿੰਦੁਸਤਾਨੀ ਰਾਜਨੀਤਿਕ ਤੌਰ ਉਤੇ ਹੀ ਨਹੀਂ, ਸਗੋਂ ਮਾਨਸਿਕ ਤੌਰ ਉਤੇ ਵੀ ਅੰਗਰੇਜ਼ਾਂ ਦੇ ਗੁਲਾਮ ਬਣ ਚੁਕੇ ਸਨ।" ਸੰਪਰਦਾਇਕ ਵਿਖੇਪਤਾ ਦੇ ਪਾੜੇ ਨੂੰ ਚੌੜਾ ਕਰਨਾ ਅੰਗਰੇਜ਼ਾਂ ਦੇ ਰਾਜਸੀ ਹਿੱਤ ਵਿਚ ਸੀ, ਇਸ ਲਈ ਉਨੀਵੀਂ ਤੇ ਵੀਹਵੀਂ ਸਦੀ ਦੇ ਪੰਜ ਛੇ ਵਿਚਕਾਰਲੇ ਦਹਾਕਿਆਂ ਵਿਚ ਸਾਰੇ ਹਿੰਦੁਸਤਾਨ ਵਿਚ ਧਾਰਮਿਕ ਤੇ ਸਮਾਜਿਕ ਲਹਿਰਾਂ ਦਾ ਬਹੁਤ ਪ੍ਰਚਾਰ ਰਿਹਾ। ਈਸਾਈਅਤ ਦੇ ਹਉਏ ਕਾਰਨ, ਜਿਥੇ ਬ੍ਰਹਮੋਸਮਾਜ, ਆਰੀਆ ਸਮਾਜ, ਦੇਵ ਸਮਾਜ ਅਤੇ ਸਨਾਤਨ ਧਰਮ ਦੀਆਂ ਲਹਿਰਾਂ ਹਿੰਦੂਆਂ ਵਿਚ ਚਲੀਆਂ ਤਿਵੇਂ ਹੀ ਸਿੱਖਾਂ ਵਿਚ ਨਾਮਧਾਰੀ ਸਿੰਘ ਸਭਾ, ਚੀਫ਼ ਖਾਲਸਾ ਦੀਵਾਨ ਅਤੇ ਭਸੌੜ ਲਹਿਰਾਂ ਦਾ ਜਨਮ ਹੋਇਆ। ਇਹਨਾ ਲਹਿਰਾਂ ਵਿਚ ਭਾਈ ਸਾਹਿਬ ਬਹੁਤ ਕਰਕੇ ਸਾਹਿੱਤਕਾਰ, ਪ੍ਰਚਾਰਕ, ਸਿਧਾਂਤਕਾਰ ਤੇ

ਵਿਆਖਿਆਕਾਰ ਦੇ ਰੂਪ ਵਿਚ ਸਾਮਹਣੇ ਆਏ। ਤਾਜ਼ਾ ਦੀਆ ਵਿਧਾਨਕ ਵੰਨਗੀਆਂ, ਛੰਦ-ਅਲੰਕਾਰ, ਨਿਰੁਕਤ, ਅਰਥ ਭੇਦ, ਕੋਸ਼ਕਾਰੀ, ਵਿਆਖਿਆ ਅਤੇ ਟੀਕਾਕਾਰੀ ਦੇ ਵਿਦਵਤਾ ਭਰੇ ਕਾਰਜਾਂ ਰਾਹੀਂ ਉਹਨਾਂ ਨੇ ਸਿਖ ਧਰਮ ਦੀ ਪੁਸ਼ਟੀ ਕੀਤੀ। "ਉਹਨਾਂ ਦੀ ਰਚਨਾ ਸਮੇਂ ਦੀ ਲੋੜ ਵਿਚੋਂ ਉਪਜੀ ਅਤੇ ਸੱਚੀ ਗੱਲ ਇਹ ਹੈ ਕਿ ਜਿਸ ਪ੍ਰਕਾਰ ਦੀ ਵਿਦਵਤਾ ਭਾਈ ਕਾਨ੍ਹ ਸਿੰਘ ਪਾਸ ਸੀ, ਉਸੇ ਪ੍ਰਕਾਰ ਦੀ ਵਿਦਵਤਾ ਜਾਰੀ ਰਖਣ ਵਾਲਾ ਕੋਈ ਹੋਰ ਵਿਦਵਾਨ ਉਹਨਾਂ ਦੇ ਪਿਛੋਂ ਸਿੱਖਾਂ ਵਿਚ ਅਜੇ ਤਕ ਨਹੀਂ ਹੋਇਆ।"

ਤੀਜਾ ਕਾਂਡ ਇਸ ਪੁਸਤਕ ਦੀ ਕੰਗਰੋੜ ਹੈ। ਇਥੇ ਲੇਖਿਕਾ ਨੇ ਰਚਨਾਵਾਂ ਨੂੰ (1) ਮੌਲਿਕ ਰਚਨਾਵਾਂ (2) ਸੰਪਾਦਿਤ ਰਚਨਾਵਾਂ (3) ਅਣ-ਛਪੀਆਂ ਰਚਨਾਵਾਂ—ਤਿੰਨ ਵਰਗਾਂ ਵਿਚ ਵੰਡ ਕੇ ਹਰ ਇਕ ਉਤੇ ਭਰਪੂਰ ਬਹਿਸ ਕੀਤੀ ਹੈ। ਦੁਰਲੱਭ ਹੋ ਚੁੱਕੀਆਂ ਰਚਨਾਵਾਂ ਨੂੰ ਲੱਭਿਆ, ਅਣ-ਛਪੀਆਂ ਰਚਨਾਵਾਂ ਨੂੰ ਵਾਰਸਾਂ ਨੂੰ ਮਿਲ ਕੇ ਘੋਖਿਆ, ਅਣਗੌਲੇ ਪੁਸਤਕਾਲਿਆਂ ਤੋਂ ਜਾ ਕੇ ਗਰਦ ਝਾੜੀ, ਨਿਜੀ ਡਾਇਰੀਆਂ, ਯਾਦਾਸ਼ਤਾਂ, ਤੇ ਘਰੇਲੂ ਕਾਗਜ਼ਾਂ ਦੀ ਫੋਲਾ-ਫਾਲੀ ਕੀਤੀ ਅਤੇ ਭਾਈ ਸਾਹਿਬ ਦੀਆਂ ਰਚਨਾਵਾਂ ਦੇ ਅੰਤਰ ਵਿਚ ਝਾਤੀ ਮਾਰ ਕੇ, ਉਹਨਾਂ ਵਿਚ ਵਿਅਕਤ ਬੌਧਿਕ ਤੇ ਤਰਕ-ਸ਼ੀਲ ਗਿਆਨ ਦਾ ਮੁਹਾਂਦਰਾ ਉਘਾੜਿਆ ਹੈ। ਹਰ ਰਚਨਾਂ ਨੂੰ ਉਸ ਦੇ ਕ੍ਰਿਤੀ-ਕਾਲ ਦੇ ਸੰਦਰਭ ਵਿਚ ਰਖ ਕੇ ਵਿਚਾਰਨ ਦਾ ਪ੍ਰਯਤਨ ਕੀਤਾ ਅਤੇ ਹਰ ਰਚਨਾ ਦੀ ਸਾਰਥਿਕਤਾ ਨੂੰ ਭਲੀ-ਭਾਂਤ ਉਭਾਰਿਆ ਹੈ। ਇਹ ਕਾਂਡ ਭਾਈ ਕਾਨ੍ਹ ਸਿੰਘ ਜੀ ਦੀ ਕਠਿਨ ਤੇ ਵਿਉਂਤ-ਬਧ ਮਿਹਨਤ ਦੀਰਘ ਵਿਦਵਤਾ ਅਤੇ ਵਿਭਿੰਨ ਤੱਥਾਂ ਨੂੰ ਮੇਲ ਸਕਣ ਦੀ ਸਮਰਥਾ ਨਾਲ ਸਾਡੀ ਜਾਣ-ਪਛਾਣ ਕਰਵਾਉਂਦਾ ਹੈ। ਏਥੇ ਹੀ ਉਨ੍ਹਾਂ ਦੀ ਕਾਵਿ-ਰਚਨਾ ਦੇ ਨਮੂਨੇ ਦੇ ਕੇ ਉਨ੍ਹਾਂ ਵਿਚਲੀਆਂ ਵਿਸ਼ੇਸ਼ਤਾਈਆਂ ਦਰਸਾਈਆਂ ਹਨ। ਛੰਦ ਦੀ ਅਨਿਵਾਰਤਾ ਬਾਰੇ ਭਾਈ ਸਾਹਿਬ ਦੇ ਵਿਚਾਰ ਨਿਖਾਰਕੇ ਪੇਸ਼ ਕੀਤੇ ਹਨ।

ਚੌਥੇ ਕਾਂਡ ਵਿਚ ਭਾਈ ਸਾਹਿਬ ਦੀ ਸ਼ਬਦਾਵਲੀ ਦੀ ਬੜੇ ਵਿਗਿਆਨਕ ਢੰਗ ਨਾਲ ਪੁਣ-ਛਾਣ ਕਰਕੇ ਉਸ ਬਾਰੇ ਬੜੇ ਤਾਰਕਿਕ ਸਿੱਟੇ ਕੱਢੇ ਹਨ। ਬਦੇਸੀ ਸ਼ਬਦਾਂ ਨੂੰ ਲਿਖਣ ਲਈ ਗੁਰਮੁਖੀ ਲਿਪੀ ਦੀ ਸਮਰਥਾ ਨੂੰ ਵਧਾਉਣ ਵਾਲੇ, ਭਾਈ ਸਾਹਿਬ ਦੁਆਰਾ ਅਪਣਾਏ ਗਏ ਸੰਕੇਤਾਂ ਨੂੰ ਵੀ ਵਿਚਾਰਿਆ ਹੈ। ਅਜਿਹੇ ਸੰਕੇਤ ਸਾਡੀ ਜਾਚੇ ਭਾਸ਼ਾਈ ਪੱਖ ਤੋਂ ਬੜੇ ਵਿਗਿਆਨਕ ਹਨ। ਇਹ ਪਾਠਕਾਂ ਨੂੰ ਕਿਸੇ ਸ਼ਬਦ ਦੇ ਬਦੇਸ਼ੀ ਮੂਲ ਵਲ ਰਾਹ ਦਸਦੇ ਹਨ ਅਤੇ ਇਉਂ ਸ਼ਮਸ਼ੇਰ ਸਿੰਘ ਅਸ਼ੋਕ ਦੇ ਵਿਚਾਰ ਸਾਨੂੰ ਠੀਕ ਜਾਪਦੇ ਹਨ ਕਿ "ਭਾਈ ਕਾਨ੍ਹ ਸਿੰਘ ਜੀ ਦੀ ਇਹ ਸੰਕੇਤ ਕਲਪਨਾ ਸਾਰਥਿਕ ਹੈ—ਨਿਰਾਰਥਕ ਨਹੀਂ, ਤੇ ਇਸ ਦੀ ਵਰਤੋਂ ਕਰਨ ਨਾਲ ਪੰਜਾਬੀ ਬੋਲੀ ਦਾ ਕੋਈ ਨੁਕਸਾਨ ਨਹੀਂ, ਸਗੋਂ ਹਿਤ-ਸਾਧਨ ਹੀ ਹੋਇਆ ਹੈ" (ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਪੰਨਾ 98)। ਮੇਰਾ ਸੁਝਾਉ ਹੈ ਕਿ ਪੁਰਾਤਨ ਰਚਨਾਵਾਂ ਅਤੇ ਕਿੱਸਿਆਂ ਦੀ ਸੰਪਾਦਨਾ ਸਮੇਂ ਇਸ ਸੰਕੇਤਾਵਲੀ ਨੂੰ ਅਪਣਾਇਆ ਜਾਣਾ ਚਾਹੀਦਾ ਹੈ।

ਏਸੇ ਕਾਂਡ ਵਿਚ ਭਾਈ ਸਾਹਿਬ ਦੀ ਰਚਨਾ ਵਿਚੋਂ ਟੂਕਾਂ ਦੇ ਕੇ ਉਹਨਾਂ ਦੀ ਬੋਲੀ ਵਿਚ ਬ੍ਰਿਜੀ, ਹਿੰਦੀ ਤੇ ਸੰਸਕ੍ਰਿਤ ਦੀ ਮਿੱਸ ਨੂੰ ਉਘਾੜਿਆ ਹੈ ਅਤੇ ਉਹਨਾਂ ਦੀ ਸ਼ੈਲੀ ਦੀ ਚਰਚਾ ਕਰਕੇ ਕਾਫ਼ੀ ਨਿਰਪੱਖ ਹੋ ਕੇ ਠੀਕ ਸਿੱਟਾ ਕੱਢਣ ਦਾ ਯਤਨ ਹੈ। ਉਹਨਾਂ ਦੇ

ਗੰਭੀਰ ਵਤੀਰੇ ਵਿਚੋਂ ਹਾਸ ਰਸ ਦੀਆਂ ਸਜਿੰਦ ਕਿਰਨਾਂ ਫੁੱਟਦੀਆਂ ਦਿਖਾਈਆਂ ਹਨ ।

ਪੰਜਵਾਂ ਕਾਂਡ ਭਾਈ ਸਾਹਿਬ ਦੀ ਅਦੁੱਤੀ ਵਿਦਵਤਾ ਨੂੰ ਅਰਪਨ ਹੈ । ਏਥੇ ਵਿਸ਼ਿਆਂ ਦਾ ਵਰਗੀਕਰਣ ਕਰਕੇ ਉਹਨਾ ਦੀ ਬੁੱਧੀ ਦੀ ਵਿਵਿਧਤਾ ਅਤੇ ਵਿਸ਼ਾਲਤਾ ਦਾ ਚਿੱਤਰ ਪੇਸ਼ ਕੀਤਾ ਹੈ । ਵਿਸ਼ਿਆਂ ਨੂੰ ਤੱਥ ਜਾਣਕਾਰੀ, ਵਿਆਖਿਆ, ਸੰਕਲਨ ਅਤੇ ਸਮਾਜ ਸੁਧਾਰ ਦੇ ਵਰਗਾਂ ਵਿਚ ਨਿਖੇੜ ਕੇ, ਉਦਾਹਰਣਾਂ ਦੇ ਕੇ ਉਹਨਾਂ ਦੇ ਗਿਆਨ ਦੀ ਪਰਮਾਣਿਕਤਾ ਸਿੱਧ ਕੀਤੀ ਹੈ । ਲੇਖਿਕਾ ਨੇ ਆਪਣੇ ਵਿਦਵਾਨ ਨਿਗਰਾਨ ਤੇ ਅਧਿਆਪਕਾਂ ਦੀ ਅਗਵਾਈ ਹੇਠ ਕਠਿਨ ਸਾਧਨਾ ਨਾਲ ਇਹ ਅਧਿਅਨ ਪ੍ਰਸਤੁਤ ਕੀਤਾ ਹੈ ਜੋ ਉਸਦੀ ਸਾਹਿੱਤਕ ਲਗਨ ਦਾ ਲਖਾਇਕ ਹੈ । ਭਾਈ ਸਾਹਿਬ ਦੇ ਸਮਕਾਲੀ ਵਿਦਵਾਨਾਂ ਨੇ ਉਹਨਾਂ ਦੀ ਵਿਦਵਤਾ ਨੂੰ ਪ੍ਰਮਾਣ ਕੀਤਾ ਹੈ । ਪ੍ਰਿੰ. ਤੇਜਾ ਸਿੰਘ ਦੇ ਮਹਾਨ ਕੋਸ਼ ਦੇ ਆਰੰਭ ਵਿਚ ਅੰਕਿਤ ਵਿਚਾਰ ਸਦਾ ਇਸ ਦੀ ਮਹਾਨਤਾ ਦੀ ਉਗਾਹੀ ਭਰਦੇ ਰਹਿਣਗੇ । ਇਸੇ ਕਾਂਡ ਵਿਚ ਉਹਨਾਂ ਦੀ ਵਿਆਖਿਆਕਾਰ ਬਾਰੇ ਭਰਪੂਰ ਚਰਚਾ ਕੀਤੀ ਗਈ ਹੈ ਜੋ ਭਾਈ ਸਾਹਿਬ ਦੀ ਸੁਚੇਤ ਕੌਸ਼ਲਤਾ ਦੀ ਲਖਾਇਕ ਹੈ । 'ਹਮ ਹਿੰਦੂ ਨਹੀਂ', 'ਸ਼ਰਾਬ ਨਿਸ਼ੇਧ' ਆਦਿ ਪੁਸਤਕਾਂ ਵਿਚੋਂ ਉਦਾਹਰਣਾਂ ਦੇ ਕੇ ਭਾਈ ਸਾਹਿਬ ਦੀ ਤਰਕ-ਸ਼ੈਲੀ ਦਾ ਉਲੇਖ ਕੀਤਾ ਹੈ । ਇਸ ਕਾਂਡ ਨੂੰ ਬਹੁਤ ਯੋਗਤਾ ਨਾਲ ਨਿਭਾ ਕੇ ਬੜਾ ਠੀਕ ਨਿਰਣਾ ਇਨ੍ਹਾਂ ਸ਼ਬਦਾਂ ਵਿਚ ਕੱਢਿਆ ਹੈ, ਉਪਰੋਕਤ ਗ੍ਰੰਥਾਂ ਦੇ ਵਿਸਤਾਰ ਤੋਂ ਜੋ ਗੱਲ ਭਲੀ ਭਾਂਤ ਸਿੱਧ ਹੁੰਦੀ ਹੈ ਉਹ ਇਹ ਹੈ ਕਿ ਭਾਈ ਕਾਨ੍ਹ ਸਿੰਘ ਦਾ ਮੀਰੀ ਗੁਣ ਉਹਨਾਂ ਦੀ ਵਿਦਵਤਾ ਸੀ ਤੇ ਜੇ ਕੋਈ ਵਿਦਿਆ ਦਾ ਮਾਰਤੰਡ ਜਾਂ ਭੂਸ਼ਨ ਅਖਵਾਉਣ ਦਾ ਹੱਕਦਾਰ ਹੋ ਸਕਦਾ ਹੈ ਤਾਂ ਉਹ ਭਾਈ ਸਾਹਿਬ ਹੀ ਸਨ ਕਿਉਂਕਿ ਉਹਨਾਂ ਨੂੰ ਮੂਲ ਸਰੋਤ ਤਕ ਪਹੁੰਚਣ, ਰਲਗੱਡ ਤੋਂ ਸੁਧ ਤੇ ਨਿਰੋਲ ਵਸਤੂ ਨੂੰ ਨਿਖੇੜਨ ਤੇ ਸੰਪੂਰਣਤਾ ਲਿਆਉਣ ਤੋਂ ਇਲਾਵਾ ਬਹੁਤੀ ਗੱਲ ਘੱਟ ਤੋਂ ਘੱਟ ਸ਼ਬਦਾਂ ਵਿਚ ਕਹਿਣ ਦੀ ਆਦਤ ਸੀ ।

"ਭਾਈ ਸਾਹਿਬ ਵਾਲੇ ਗੁਣਾਂ ਤੇ ਲਛਣਾਂ ਵਾਲਾ ਵਿਦਵਾਨ ਸਿੱਖਾਂ ਵਿਚ ਹੋਰ ਕੋਈ ਘੱਟ ਹੀ ਹੋਇਆ ਹੈ । ਉਹ ਆਪਣੀ ਵਿਦਵਤਾ ਨੂੰ ਦਿਖਾਵੇ ਵਜੋਂ ਨਹੀਂ ਸਨ ਵਰਤਦੇ ਬਲਕਿ ਸੱਤ ਜਾਂ ਤੱਤ ਤੱਕ ਪਹੁੰਚਣ ਲਈ ਵਰਤਦੇ ਸਨ ।"

ਇਉਂ ਪ੍ਰੋ. ਸੁਖਜੀਤ ਕੌਰ ਨੇ ਭਾਈ ਸਾਹਿਬ ਦੀ ਬਹੁ-ਪੱਖੀ ਵਿਦਵਤਾ ਦਾ ਬੜੀ ਨਿਰਪੱਖਤਾ ਨਾਲ ਅਧਿਅਨ ਕੀਤਾ ਹੈ । ਜਿਥੇ ਸਮਸ਼ੇਰ ਸਿੰਘ ਅਸ਼ੋਕ ਦੀ ਪੁਸਤਕ ਸ਼ਰਧਾ ਭਾਵਨਾ ਨਾਲ ਲਿਖੀ ਗਈ ਮੁੱਢਲੀ ਜਾਣਕਾਰੀ ਦੇਣ ਵਾਲੀ ਚੰਗੀ ਰਚਨਾ ਹੈ, ਉਥੇ ਹੱਥਲੀ ਪੁਸਤਕ ਵਿਗਿਆਨਕ, ਤਾਰਕਿਕ ਅਤੇ ਨਵੀਨ ਸ਼ੋਧ-ਨਿਯਮਾ ਦੇ ਅਨੁਸਾਰ ਲਿਖੀ ਗਈ ਹੈ । ਜੀਵਨ ਬਾਰੇ ਜਾਣਕਾਰੀ ਦਾ ਆਧਾਰ ਜਿਥੇ 'ਅਸ਼ੋਕ' ਜੀ ਦੀ ਪੁਸਤਕ ਹੀ ਹੈ ਉਥੇ ਰਚਨਾਵਾਂ ਦਾ ਵਿਸ਼ਲੇਸ਼ਣ ਭਾਈ ਸਾਹਿਬ ਦੀ ਬੋਲੀ, ਸ਼ੈਲੀ ਅਤੇ ਵਿਦਵਤਾ ਦਾ ਅਧਿਅਨ, ਲੇਖਿਕਾ ਦੀ ਮੌਲਿਕ ਦੇਣ ਹੈ ।

ਮੇਰਾ ਵਿਚਾਰ ਹੈ ਕਿ ਪੰਜਾਬੀ ਯੂਨੀਵਰਸਿਟੀ ਨੂੰ ਭਾਈ ਸਾਹਿਬ ਦੀਆਂ ਅਣਛਪੀਆਂ ਰਚਨਾਵਾਂ ਨੂੰ ਸੰਪਾਦਿਤ ਕਰਵਾ ਕੇ ਪ੍ਰਕਾਸ਼ਤ ਕਰਨ ਦਾ ਕਾਰਜ ਵੀ ਵਿੱਢਣਾ ਚਾਹੀਦਾ ਹੈ, ਬੜੇ ਚਿਰ ਤੋਂ ਮਹਾਨ ਕੋਸ਼ ਦੀ ਸੁਧਾਈ ਦਾ ਕੰਮ ਨਹੀਂ ਹੋ ਰਿਹਾ, ਇਸ ਲਈ ਯੂਨੀਵਰਸਿਟੀ ਨੂੰ ਚਾਹੀਦਾ ਹੈ ਕਿ ਉਹ 'ਮਹਾਨ ਕੋਸ਼' ਦੀ ਸੰਪਾਦਨਾ ਸਮੱਰਥ ਵਿਦਵਾਨਾਂ

ਦੇ ਇਕ ਮੰਡਲ ਤੋਂ ਕਰਵਾ ਕੇ, ਰਹਿ ਗਈਆਂ ਕਸਰਾਂ ਨੂੰ ਪੂਰਾ ਕਰਕੇ ਅਤੇ ਅਜੋਕੇ ਪ੍ਰਾਪਤ ਗਿਆਨ ਦੇ ਅਨੁਸਾਰ ਢਾਲ ਕੇ ਇਸ ਦਾ ਨਵਾਂ ਸੰਸਕਰਣ ਤਿਆਰ ਕਰੇ। 1954 ਵਿਚ ਸੰਪਾਦਨਾ ਦੇ ਛੱਡ ਦਿੱਤੇ ਗਏ ਪ੍ਰਸ਼ਨ ਨੂੰ ਮੁੜ ਵਿਚਾਰਨ ਦੀ ਲੋੜ ਸਪਸ਼ਟ ਹੈ, ਕਿਉਂਕਿ ਅਜੇ ਤਕ ਪੰਜਾਬੀ ਸਾਹਿੱਤ ਵਿਚ 'ਮਹਾਨ ਕੋਸ਼' ਹੀ ਵਿਦਵਤਾ ਦਾ ਸਭ ਤੋਂ ਕੀਮਤੀ ਭਾਗ ਖ਼ਰਚ ਹੋਇਆ। ਵਿਸ਼ੇ ਦੀ ਮਹਾਨਤਾ ਨੂੰ ਮੁੱਖ ਰਖਕੇ, ਨਾਭਾ ਪਤੀ ਨੇ 1917 ਵਿਚ ਉਹਨਾਂ ਨੂੰ ਮਸੂਰੀ ਵਿਚ 'ਕਿਨਕਰੇਗ' ਨਾਉਂ ਦੀ ਇਕ ਆਲੀਸ਼ਾਨ ਕੋਠੀ 81500 ਰੁਪਏ ਵਿਚ ਖ਼ਰੀਦ ਕੇ ਦਿੱਤੀ ਸੀ, ਜਿਥੇ ਆਪ ਗਰਮੀਆਂ ਵਿਚ ਇਸ ਯੋਜਨਾ ਉਤੇ ਕੰਮ ਕਰਦੇ ਸਨ। ਸਰਦੀਆਂ ਵਿਚ ਉਹ ਆਪਣੀ ਨਾਭੇ ਵਾਲੀ ਕੋਠੀ 'ਵਿਰਜੇਸ਼ ਭਵਨ' ਵਿਚ ਕੰਮ ਨੂੰ ਜਾਰੀ ਰਖਦੇ ਸਨ। ਉਹਨਾਂ ਨੇ 'ਮਹਾਨ ਕੋਸ਼' ਦਾ ਕੰਮ 1912 ਈ. ਵਿਚ ਲਿਖਣਾ ਆਰੰਭ ਕੀਤਾ ਸੀ ਜੋ 14 ਵਰ੍ਹਿਆਂ ਦੀ ਕਠਿਨ ਤਪੱਸਿਆ ਮਗਰੋਂ 1926 ਈ. ਵਿਚ ਇਸੇ 'ਵਿਰਜੇਸ਼ ਭਵਨ' ਵਿਚ ਹੀ ਸੰਪੂਰਨ ਹੋਇਆ ਸੀ। ਇਸ ਕਾਰਜ ਵਿਚ ਸਹਾਇਤਾ ਕਰਨ ਲਈ ਉਹਨਾਂ ਨੂੰ ਫ਼ਾਰਸੀ, ਹਿੰਦੀ ਤੇ ਸੰਸਕ੍ਰਿਤ ਦੇ ਵਿਦਵਾਨਾਂ ਦਾ ਸਹਿਯੋਗ ਪ੍ਰਾਪਤ ਸੀ ਜੋ ਭਾਈ ਸਾਹਿਬ ਦੀ ਅਗਵਾਈ ਵਿਚ ਪੂਰੀ ਸਰਧਾ ਅਤੇ ਤਨਦੇਹੀ ਨਾਲ ਕੰਮ ਕਰਦੇ ਸਨ। ਇਹਨਾਂ ਵਿਦਵਾਨਾਂ ਬਾਰੇ ਨਾ ਅਸ਼ੋਕ ਜੀ ਨੇ ਅਤੇ ਨਾ ਹੀ ਬੀਬੀ ਸੁਖਜੀਤ ਕੌਰ ਨੇ ਕੁਝ ਚਾਨਣਾ ਪਾਇਆ ਹੈ। ਭਾਈ ਸਾਹਿਬ ਦੇ ਇਹਨਾਂ ਸਹਿਯੋਗੀਆਂ ਬਾਰੇ ਵੀ ਕੁਝ ਖੋਜ ਜ਼ਰੂਰ ਹੋਣੀ ਚਾਹੀਦੀ ਹੈ।

**ਹੁਣ ਲੇਖਿਕਾ ਬਾਰੇ ਕੁਝ ਸ਼ਬਦ :** ਬੀਬੀ ਸੁਖਜੀਤ ਕੌਰ ਸ. ਮਹਿੰਦਰ ਸਿੰਘ ਘੜਿਆਲ ਦੀ ਪੁਤਰੀ ਅਤੇ ਕੈਪਟਨ ਗੁਰਬਚਨ ਸਿੰਘ ਦੀ ਪੋਤਰੀ ਹੈ ਜੋ ਲੁਧਿਆਣੇ ਦੇ ਇਕ ਉਘੇ ਰਾਮਗੜ੍ਹੀਏ ਸੱਜਣ ਹਨ। ਜੱਦੀ ਪਿੰਡ ਸਵੱਦੀ, ਤਹਿਸੀਲ ਜਗਰਾਉਂ ਅਤੇ ਨਾਨਕੇ ਮਾਲਵੇ ਦੇ ਪ੍ਰਸਿਧ ਕਸਬੇ ਭਦੌੜ ਵਿਚ ਹਨ। ਬਾਬਾ ਤੇ ਨਾਨਾ ਜੀ ਦੋਨੋਂ ਹੀ ਬਰਮਾ ਵਿਚ ਸਨ। ਦੂਜੇ ਸੰਸਾਰ ਯੁੱਧ ਉਪਰੰਤ ਬਰਮਾ ਤੋਂ ਆ ਕੇ ਉਸਦੇ ਨਾਨਾ ਸ. ਹਰੀ ਸਿੰਘ ਮਠਾੜੂ ਡੇਹਰਾਦੂਨ ਵਸ ਗਏ, ਜਿਥੇ 26 ਅਕਤੂਬਰ, 1950 ਨੂੰ ਇਸ ਬੀਬੀ ਦਾ ਜਨਮ ਹੋਇਆ। ਪ੍ਰਾਇਮਰੀ ਡੇਹਰਾਦੂਨ ਤੋਂ, ਮੈਟਰਿਕ ਰਾਮਗੜ੍ਹੀਆ ਗਰਲਜ਼ ਸਕੂਲ ਲੁਧਿਆਣਾ ਤੋਂ, ਬੀ.ਏ. ਆਨਰਜ਼ ਗੌਰਮਿੰਟ ਕਾਲਜ ਫਾਰ ਵੋਮੈਨ ਲੁਧਿਆਣਾ ਤੋਂ 1969 ਵਿਚ ਅਤੇ 1971 ਵਿਚ ਐਮ.ਏ. ਪੰਜਾਬੀ, ਗੌ: ਕਾਲਜ ਲੁਧਿਆਣਾ ਤੋਂ ਫਸਟ ਡਿਵੀਜ਼ਨ ਵਿਚ ਪਾਸ ਕੀਤੀ ਅਤੇ ਹੱਬਲਾ ਸ਼ੋਧ-ਪੱਤਰ ਲਿਖਿਆ।

ਸਾਹਿੱਤ ਦਾ ਸ਼ੌਕ ਉਸਨੂੰ ਆਪਣੀ ਮਾਤਾ ਸ੍ਰੀਮਤੀ ਦੇਵਿੰਦਰ ਕੌਰ ਕੋਲੋਂ ਵਿਰਸੇ ਵਿਚ ਮਿਲਿਆ ਜਿਸ ਨੂੰ ਅੰਗਰੇਜ਼ੀ, ਉਰਦੂ, ਹਿੰਦੀ ਅਤੇ ਪੰਜਾਬੀ ਭਾਸ਼ਾਵਾ ਦੀ ਚੰਗੀ ਮੁਹਾਰਤ ਹੈ। ਇਸ ਪੁਸਤਕ ਦੇ ਕਠਿਨ ਅਧਿਅਨ ਨੂੰ ਨੇਪਰੇ ਚੜ੍ਹਾਉਣ ਵਿਚ ਸ੍ਰੀਮਤੀ ਦੇਵਿੰਦਰ ਕੌਰ ਜੀ ਦਾ ਸਭ ਤੋਂ ਵੱਡਾ ਹੱਥ ਹੈ। ਉਹ ਇਕ ਦ੍ਰਿੜ ਨਿਸ਼ਚੇਵਾਲੀ, ਜ਼ਹੀਨ ਅਤੇ ਸਾਹਿੱਤਿਕ ਕਾਰਜ ਨੂੰ ਸਮਝਣ ਦੀ ਸਮਰਥਾ ਰੱਖਣ ਵਾਲੀ ਇਸਤਰੀ ਹੈ। ਰਾਮਗੜ੍ਹੀਆਂ ਵਿਚ ਇਸਤਰੀਆ ਦਾ ਸਾਹਿੱਤਕ ਸ਼ੌਕ ਇਕ ਸੁਲਝੇ ਹੋਏ ਪਰਿਵਾਰ ਦਾ ਸੂਚਕ ਹੈ। ਕਿਸੇ ਆਦਰਸ਼ ਅਤੇ ਅਣਖ ਨਾਲ ਜਿਉਣ ਦੀ ਇਸ ਪਰਿਵਾਰ ਦੀ ਰੁਚੀ, ਇਸ ਨੂੰ ਦੂਜੇ ਨਵੇਂ ਰੱਜੇ ਪਰਿਵਾਰਾਂ ਨਾਲੋਂ ਵੱਖਰਿਆਉਂਦੀ ਹੈ। ਪਰਿਵਾਰ

ਦਾ ਇਹੀ ਮੀਰੀ ਗੁਣ ਬੀਬੀ ਸੁਖਜੀਤ ਕੌਰ ਦੀ ਸਾਹਿੱਤ-ਸਿਰਜਣਾ ਅਤੇ ਸ਼ੋਧ-ਕਾਰਜ ਦੇ ਰੂਪ ਵਿਚ ਉੱਘੜਿਆ ਹੈ । ਕਾਲਜ ਵਿਚ ਚਾਰ ਸਾਲ ਉਹ ਵਿਦਿਆਰਥੀ ਸੰਪਾਦਕਾ ਰਹੀ ਹੈ । ਉਸ ਦੀ ਅਧਿਅਨ ਰੁਚੀ ਨੂੰ ਪ੍ਰੋ. ਸ੍ਰੀਮਤੀ ਗੁਰਬਚਨ ਹਰਮਿੰਦਰ ਸਿੰਘ, ਡਾ. ਗੁਰਚਰਨ ਸਿੰਘ, ਪ੍ਰੋ. ਪਰਮਿੰਦਰ ਸਿੰਘ ਵਰਗੇ ਵਿਦਵਾਨਾਂ ਨੇ ਉਸਾਰਿਆ ਹੈ । ਹੱਥਲੇ ਸ਼ੋਧ ਪੱਤਰ ਦੇ ਵਿਸ਼ੇ ਦੀ ਚੋਣ ਵਿਚ ਪ੍ਰਿੰਸੀਪਲ ਪ੍ਰੀਤਮ ਸਿੰਘ ਨੇ ਮਦਦ ਕੀਤੀ ਅਤੇ ਬਾਵਜੂਦ ਵਿਸ਼ੇ ਦੀ ਕਠਨਾਈ ਅਤੇ ਜਟਿਲਤਾ ਦੇ, ਲੇਖਿਕਾ ਨੂੰ ਇਸ ਕਾਰਜ ਉਤੇ ਤਤਪਰ ਰਖਿਆ । ਆਪਣੇ ਰੁਝੇਵੇਂ ਵਿਚੋਂ ਸਮਾਂ ਕੱਢ ਕੇ ਉਸਦੀ ਅਗਵਾਈ ਕੀਤੀ । ਖੋਜ ਨੂੰ ਚੰਗੇਰੀ ਅਤੇ ਸਾਰਥਿਕ ਬਣਾਉਣ ਲਈ ਉਸਦੇ ਕੰਮ ਦੀ ਬੇਕਿਰਕ ਹੋ ਕੇ ਕਾਂਟ-ਛਾਂਟ ਕੀਤੀ ਅਤੇ ਇਸ ਨੂੰ ਇਕ ਸਾਹਿਤਿਕ ਕ੍ਰਿਤ ਦੇ ਰੂਪ ਵਿਚ ਤਰਾਸ਼ਿਆ ਸੰਵਾਰਿਆ । ਚੰਗੀ ਕ੍ਰਿਤ ਹੋਣ ਕਰਕੇ ਹੀ ਪੰਜਾਬੀ ਯੂਨੀਵਰਸਿਟੀ ਨੇ ਇਸ ਨੂੰ ਆਪਣੀ ਪ੍ਰਕਾਸ਼ਨ ਲੜੀ ਵਿਚ ਸੰਮਲਿਤ ਕੀਤਾ ਹੈ ।

ਉਹ ਅਜ ਕਲ੍ਹ ਗੁਰੂ ਨਾਨਕ ਗਰਲਜ਼ ਕਾਲਜ, ਮਾਡਲ ਟਾਊਨ, ਲੁਧਿਆਣਾ ਵਿਖੇ ਪੰਜਾਬੀ ਦੀ ਲੈਕਚਰਰ ਹੈ ।

ਮੋਹਨ ਸਿੰਘ

ਪ੍ਰੋਫੈਸਰ ਈਮੈਰੀਟਸ,
ਪੰਜਾਬ ਖੇਤੀਬਾੜੀ ਯੂਨੀਵਰਸਿਟੀ,
ਲੁਧਿਆਣਾ ।
ਮਿਤੀ : ਮਾਰਚ 6, 1973

ਕਾਂਡ ਪਹਿਲਾ

# ਭਾਈ ਕਾਨ੍ਹ ਸਿੰਘ ਦਾ ਜੀਵਨ

ਭਾਈ ਕਾਨ੍ਹ ਸਿੰਘ ਨਾਭਾ ਬਾਰੇ ਕਿਹਾ ਗਿਆ ਹੈ ਕਿ "ਨਾਭੇ ਦੇ ਨਾਂ ਨੂੰ ਸਾਰੇ ਭਾਰਤ ਸਗੋਂ ਸਾਰੇ ਵਿਸ਼ਵ ਵਿਚ ਚਮਕਾਉਣ ਵਾਲੇ ਦੋ ਪ੍ਰਾਣੀ ਹੋਏ ਹਨ ਇਕ ਮਹਾਰਾਜਾ ਰਿਪੁਦਮਨ ਸਿੰਘ ਤੇ ਦੂਜੇ ਭਾਈ ਕਾਨ੍ਹ ਸਿੰਘ ਜੀ।[1]

ਭਾਈ ਕਾਨ੍ਹ ਸਿੰਘ ਜੀ ਇਸ ਜੁੱਗ ਦੇ ਸਭ ਤੋਂ ਵੱਡੇ ਪੰਜਾਬੀ ਵਿਦਵਾਨ ਹੋਏ ਹਨ। ਜੋ ਕੋਸ਼ਕਾਰੀ, ਪਿੰਗਲ, ਵਿਆਕਰਣ ਦੇ ਖੇਤਰਾਂ ਵਿਚ ਨਿਪੁਣ, ਧਰਮ, ਤਰਕ, ਨਿਆਇ, ਇਤਿਹਾਸ ਤੇ ਸਾਹਿਤ ਦੇ ਧੁਰੰਧਰ ਗਿਆਨੀ, ਸੰਸਕ੍ਰਿਤ, ਹਿੰਦੀ, ਪੰਜਾਬੀ, ਫ਼ਾਰਸੀ, ਉਰਦੂ ਤੇ ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਪਰਮ ਗਿਆਤਾ ਅਤੇ ਰਾਜਨੀਤੀ ਵਿਚ ਪਰਬੀਨ ਮਹਾਂ ਮਾਨਵ ਸਨ। ਉਨ੍ਹਾਂ ਨੇ ਪੱਛਮੀ ਦੁਨੀਆ ਦਾ ਸਫ਼ਰ ਕੀਤਾ ਹੋਇਆ ਸੀ ਤੇ ਉਨ੍ਹਾਂ ਬਾਰੇ ਵੱਡੀ ਗੱਲ ਇਹ ਹੈ ਕਿ ਉਨ੍ਹਾਂ ਨੇ ਪੂਰਬੀ ਪੱਧਤੀ ਵਿਚ ਨਿਪੁਣ ਹੁੰਦਿਆਂ ਹੋਇਆਂ ਭੀ ਪੱਛਮੀ ਪ੍ਰਭਾਵ ਦਾ ਤ੍ਰਿਸਕਾਰ ਨਹੀਂ ਕੀਤਾ, ਵਿਸ਼ੇਸ਼ ਕਰਕੇ ਧਰਮ ਦੇ ਖੇਤਰ ਵਿਚ। "ਦਰ ਅਸਲ ਉਹ ਪੂਰਬੀ ਤੇ ਪੱਛਮੀ ਵਿਦਿਆ ਦਾ ਪਹਿਲਾ ਸਫ਼ਲ ਸੰਗਮ ਸਨ, ਜਿਨ੍ਹਾਂ ਧਰਮ ਨੂੰ ਵਿਗਿਆਨਕ ਲੀਹਾਂ ਤੇ ਪਰਖਿਆ, ਪੜਤਾਲਿਆਂ ਤੇ ਉਸ ਨੂੰ ਬੌਧਿਕ ਪੱਧਰ ਤੇ ਕਬੂਲਣ ਯੋਗ ਦਸਿਆ[2]।" ਉਨ੍ਹਾਂ ਦੀ ਬਹੁਮੁਖੀ ਪ੍ਰਤਿਭਾ ਕਾਰਣ ਹੀ ਭਾਈ ਸਾਹਿਬ ਨੂੰ ਪੰਥ ਰਤਨ ਦੀ ਉਪਾਧੀ ਦਿੱਤੀ ਗਈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਦਾ ਜਨਮ ਪਿੰਡ ਸਬਜ਼ ਬਨੇਰਾ, ਰਿਆਸਤ ਪਟਿਆਲਾ ਵਿਖੇ 1861 ਈ: ਵਿਚ ਭਾਈ ਨਰਾਇਣ ਸਿੰਘ ਜੀ ਦੇ ਘਰ ਬੀਬੀ ਹਰਿਕੌਰ ਜੀ ਦੀ ਕੁੱਖੋਂ ਹੋਇਆ। ਆਪ ਦਾ ਜੱਦੀ ਪਿੰਡ ਪਿੱਥੋ ਸੀ। ਆਪ ਦੇ ਪਿਤਾ ਨਾਭੇ ਵਿਚ ਪ੍ਰਸਿੱਧ ਗੁਰਦੁਆਰੇ ਬਾਬਾ ਅਜਪਾਲ ਸਿੰਘ ਦੇ ਮਹੰਤ ਸਨ। ਆਪ ਦੇ ਵਡੇਰੇ ਬਾਬਾ ਸਰੂਪ ਸਿੰਘ ਜੀ ਇਥੇ ਹੀ ਮਹੰਤ ਹੁੰਦੇ ਸਨ। ਉਨ੍ਹਾਂ ਇਕ ਵਾਰੀ ਆਪਣੀ, ਸੇਵਾ ਵਿਚ ਲੱਗੀ ਨੂੰਹ ਨੂੰ ਵਰ ਦਿੱਤਾ ਸੀ ਕਿ "ਬੇਟੀ ਤੇਰੇ ਘਰ ਇਹੋ ਜਿਹਾ ਤੇਜੱਸਵੀ ਤੇ ਵਿਦਵਾਨ ਲੜਕਾ ਪੈਦਾ ਹੋਵੇਗਾ ਕਿ ਉਸ ਨੂੰ ਸੱਤ ਵਲੈਤਾਂ ਜਾਣਨਗੀਆਂ ਤੇ ਸਾਰੀਆਂ ਰਿਆਸਤਾਂ ਮੰਨਣਗੀਆਂ।"[3] ਇਹ

---

1. ਕੁਲਬੀਰ ਸਿੰਘ ਕਾਂਗ, ਸਤਦਾਰ, ਪੰਜਾਬ ਕਿਤਾਬ ਘਰ, ਜਲੰਧਰ: 1967, ਪੰਨਾ—33
2. ਪਿਆਰਾ ਸਿੰਘ ਪਦਮ, ਕਲਮ ਦੇ ਧਨੀ, ਸਰਦਾਰ ਸਾਹਿਤ ਭਵਨ, ਪਟਿਆਲਾ, 1965
3. ਇਹ ਗੱਲ ਬੀਬੀ ਹਰਨਾਮ ਕੌਰ, ਭਾਈ ਸਾਹਿਬ ਦੀ ਨੂੰਹ ਸਾਹਿਬਾ ਨੇ ਲੇਖਿਕਾ ਨੂੰ 25-10-75 ਦੀ ਮੁਲਾਕਾਤ ਵੇਲੇ ਦੱਸੀ।

ਗੱਲ ਭਾਈ ਕਾਨ੍ਹ ਸਿੰਘ ਦੇ ਜਨਮ ਤੋਂ ਪਹਿਲਾਂ ਦੀ ਹੈ ਅਤੇ ਭਾਈ ਸਾਹਿਬ ਦੇ ਪਰਿਵਾਰ ਵਿਚ ਮੰਨਿਆ ਜਾਂਦਾ ਹੈ ਕਿ ਉਸ ਵਰ ਦਾ ਫਲਸਰੂਪ ਭਾਈ ਸਾਹਿਬ ਹੀ ਸਨ ।

ਭਾਈ ਸਾਹਿਬ ਦੀ ਪਾਲਣਾ ਬੜੇ ਉੱਚੇ ਸਦਾਚਾਰਕ ਖ਼ਿਆਲਾਂ ਵਾਲੇ ਟੱਬਰ ਵਿਚ ਹੋਈ । ਉਨ੍ਹਾਂ ਦੇ ਪਿਤਾ ਵਧੇਰੇ ਸਮਾਂ ਭਜਨ ਬੰਦਗੀ ਵਿਚ ਹੀ ਲਾਉਂਦੇ ਸਨ । ਉਹ ਮਹਾਰਾਜਾ ਹੀਰਾ ਸਿੰਘ ਦੇ ਅਤਿ ਨੇੜੇ ਹੋਣ ਦੇ ਬਾਵਜੂਦ ਕੋਈ ਭੇਟਾ ਆਦਿ ਕਬੂਲ ਨਹੀਂ ਸਨ ਕਰਦੇ । ਪਰਿਵਾਰ ਦਾ ਸਾਰਾ ਖ਼ਰਚ ਪਿੰਡ ਪਿੱਥੋ ਦੀ ਜ਼ਮੀਨ ਤੋਂ ਹੀ ਚਲਦਾ ਸੀ । ਗੁਰਦੁਆਰੇ ਵਿਚ ਸਰਧਾਲੂਆਂ ਦੁਆਰਾ ਅਰਪਿਤ ਕੀਤੀ ਹੋਈ ਮਾਇਆ ਗੁਰਦੁਆਰੇ ਉੱਤੇ ਹੀ ਲਾ ਦਿੱਤੀ ਜਾਂਦੀ ਸੀ ।

ਭਾਈ ਸਾਹਿਬ ਬਚਪਨ ਤੋਂ ਹੀ ਆਪਣੀ ਯੋਗਤਾ ਦੇ ਪ੍ਰਮਾਣ ਦੇਣ ਲਗ ਪਏ ਸਨ । ਆਪਣੀ ਹੁੰਦੜਹੇਲਤਾ ਕਾਰਣ ਹੀ ਉਹ ਆਪਣੇ ਮਾਪਿਆਂ ਅਤੇ ਛੋਟੇ ਭਰਾਵਾਂ, ਭਾਈ ਮੀਹਾਂ ਸਿੰਘ ਅਤੇ ਭਾਈ ਬਿਸ਼ਨ ਸਿੰਘ ਦੇ ਚਹੇਤੇ ਸਨ । ਆਪ ਦੀ ਇਕੋ ਇਕ ਭੈਣ ਬੀਬੀ ਕਾਨ੍ਹ ਕੌਰ ਛੋਟੇ ਹੁੰਦਿਆਂ ਹੀ ਚਲਾਣਾ ਕਰ ਗਈ ਸੀ । ਆਪਣੇ ਭਰਾਵਾਂ ਅਤੇ ਪਰਿਵਾਰ ਨਾਲ ਭਾਈ ਸਾਹਿਬ ਨੂੰ ਬਹੁਤ ਪਿਆਰ ਸੀ ।

ਪੰਜ ਸਾਲ ਦੀ ਉਮਰ ਵਿਚ ਹੀ ਆਪ ਆਪਣੀ ਮਾਤਾ ਜੀ ਤੋਂ, ਜੋ ਪਿੰਡ ਵਿਚ ਰਹਿੰਦੇ ਸਨ, ਵਿਛੜ ਕੇ ਨਾਭੇ ਦੇ ਗੁਰਦੁਆਰੇ ਵਿਚ ਆ ਗਏ ਸਨ । ਆਪ ਦੇ ਪਿਤਾ ਜੀ ਉੱਥੇ ਹੀ ਰਹਿੰਦੇ ਸਨ । ਉਥੇ ਆਪ ਦਾ ਬਚਪਨ ਗੁਰਸਿੱਖੀ ਨਾਲ ਭਰਪੂਰ ਵਾਤਾਵਰਣ ਵਿਚ ਬੀਤਿਆ । ਗੁਰਮਤਿ ਦੀ ਮੁੱਢਲੀ ਵਿਦਿਆ ਆਪ ਨੇ ਭਾਈ ਭੂਪ ਸਿੰਘ ਜੀ ਕੋਲੋਂ ਲਈ । ਛੇ ਸਾਲਾਂ ਦੀ ਉਮਰ ਵਿਚ ਹੀ ਆਪ ਨੇ ਪਿਤਾ ਨਾਰਾਇਣ ਸਿੰਘ ਜੀ ਦੀ ਨਿਗਰਾਨੀ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ ਭੀ ਆਰੰਭ ਕਰ ਦਿੱਤਾ ਸੀ । ਆਪ ਦੀ ਰਚਨਾ ਦਾ ਧਰਮ ਵੱਲ ਝੁਕਾਉ ਹੋਣ ਦਾ ਇਕ ਮੁੱਖ ਕਾਰਣ ਬਚਪਨ ਦੇ ਇਸ ਵਾਤਾਵਰਣ ਦਾ ਪਿਆ ਡੂੰਘਾ ਪ੍ਰਭਾਵ ਭੀ ਹੈ ।

ਦਸ ਸਾਲ ਦੀ ਆਯੂ ਵਿਚ ਆਪ ਨੇ ਬਾਬਾ ਕਲਿਆਣ ਦਾਸ ਜੀ ਤੋਂ ਸੰਸਕ੍ਰਿਤ ਸਿੱਖਣੀ ਆਰੰਭ ਕੀਤੀ, ਨਾਲ ਹੀ ਨਾਭੇ ਦੇ ਪ੍ਰਸਿੱਧ ਪੰਡਤਾਂ ਪਾਸੋਂ ਨਿਆਇ, ਵੇਦਾਂਤ ਤੇ ਕਾਵਿ ਤੇ ਧਾਰਮਿਕ ਗ੍ਰੰਥਾਂ ਦਾ ਅੱਧਿਐਨ ਕੀਤਾ । ਇਸ ਸਮੇਂ ਆਪ ਨੇ ਭਾਈ ਭਗਵਾਨ ਸਿੰਘ ਜੀ ਦੁੱਗ ਕੋਲੋਂ ਕਵਿਤਾ ਰਚਣ ਦਾ ਅਭਿਆਸ ਭੀ ਕੀਤਾ । ਇਸ ਦੇ ਨਾਲ ਨਾਲ ਮਹੰਤ ਗਜਾ ਸਿੰਘ ਜੀ ਤੋਂ, ਜੋ ਨਾਭੇ ਦੇ ਪ੍ਰਸਿੱਧ ਸੰਗੀਤਾਚਾਰਯ ਸਨ ਸੰਗੀਤ ਦੀ ਸਿਖਿਆ[1] । ਅਤੇ ਭਾਈ ਜਵਾਹਰ ਸਿੰਘ ਜੀ ਕੋਲੋਂ ਸਿੱਖ ਇਤਿਹਾਸ ਬਾਰੇ ਜਾਣਕਾਰੀ ਪ੍ਰਾਪਤ ਕੀਤੀ । ਇਸ ਤਰ੍ਹਾਂ ਮੁੱਢਲੀ ਅਵਸਥਾ ਵਿਚ ਹੀ ਉਨ੍ਹਾਂ ਦੀ ਵਿਸ਼ਾਲ ਜਾਣਕਾਰੀ ਦੀ ਨੀਂਹ ਰੱਖੀ ਗਈ ਸੀ, ਜਿਸ ਸਦਕਾ ਉਨ੍ਹਾਂ ਨੇ ਅੱਗੇ ਚਲਕੇ ਮਹਾਨਕੋਸ਼ ਦੀ ਰਚਨਾ ਦੇ ਕਠਿਨ ਕੰਮ ਨੂੰ ਨੇਪਰੇ ਚਾੜ੍ਹਿਆ ।

---

1. ਸ਼ਮਸ਼ੇਰ ਸਿੰਘ ਅਸ਼ੋਕ, ਪ੍ਰਸਿਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਅਸ਼ੋਕ ਪੁਸਤਕ-ਮਾਲਾ; 1966; ਪੰਨਾ—7

ਇਥੇ ਹੀ ਬੱਸ ਨਹੀਂ 20 ਸਾਲ ਤੱਕ ਪਹੁੰਚਦਿਆਂ ਆਪ ਨੂੰ ਫ਼ਾਰਸੀ ਤੇ ਅੰਗਰੇਜ਼ੀ ਪੜ੍ਹਨ ਦਾ ਸ਼ੌਕ ਉਪਜਿਆ। ਆਪ ਦੇ ਸ਼ੌਕ ਨੂੰ ਵੇਖਦਿਆਂ, ਭਾਈ ਨਰਾਇਣ ਸਿੰਘ ਜੀ ਦੀ ਆਗਿਆ ਅਨੁਸਾਰ ਭਾਈ ਭਗਵਾਨ ਸਿੰਘ ਜੀ ਨੇ ਆਪ ਨੂੰ ਫ਼ਾਰਸੀ ਪੜ੍ਹਾਉਣੀ ਆਰੰਭੀ। ਪਰ ਆਪ ਦੇ ਇਸ ਸ਼ੌਕ ਦਾ ਬੜਾ ਸਖ਼ਤ ਵਿਰੋਧ ਹੋਇਆ। ਗੱਲ ਵਧਦੀ ਵੇਖ ਆਪ ਦੇ ਪਿਤਾ ਜੀ ਨੇ ਫ਼ਾਰਸੀ ਦੀ ਪੜ੍ਹਾਈ ਬੰਦ ਕਰਵਾ ਦਿੱਤੀ। ਪਰ ਭਾਈ ਸਾਹਿਬ ਆਪਣੀ ਗਿਆਨ ਦੀ ਤ੍ਰੇਹ ਦਬਾ ਨਾ ਸਕੇ। ਕੋਈ ਵਾਹ ਨਾ ਚੱਲਦੀ ਵੇਖ ਇਕ ਦਿਨ ਚੁਪਚਾਪ ਘਰੋਂ ਨਿਕਲ ਕੇ ਦਿੱਲੀ ਪਹੁੰਚ ਗਏ। ਅਤੇ ਉਥੇ ਮਨ ਲਾ ਕੇ ਆਪ ਨੇ ਫ਼ਾਰਸੀ ਦਾ ਅਧਿਐਨ ਕੀਤਾ। ਹੁਣ ਅੰਗਰੇਜ਼ੀ ਸਿੱਖਣ ਦੀ ਲਗਨ ਭੀ ਲੱਗ ਚੁੱਕੀ ਸੀ। ਆਪ ਦਾ ਇਤਨੀਆਂ ਭਾਸ਼ਾਵਾਂ ਦਾ ਗਿਆਨ ਹੀ ਆਪ ਦੀ ਵਿਸ਼ਾਲ ਜਾਣਕਾਰੀ ਦੀ ਬੁਨਿਆਦ ਬਣਿਆ।

ਦਿੱਲੀ ਤੋਂ ਭਾਈ ਕਾਨ੍ਹ ਸਿੰਘ ਜੀ ਲਾਹੌਰ ਪੁੱਜੇ। ਸਿੰਘ ਸਭਾ ਲਹਿਰ ਦੇ ਮੋਢੀ ਉਨ੍ਹੀਂ ਦਿਨੀਂ ਸਿੱਖੀ ਪ੍ਰਚਾਰ ਵੱਲ ਵੱਧ ਤੋਂ ਵੱਧ ਧਿਆਨ ਦੇ ਰਹੇ ਸਨ। ਵਿਦਵਤਾ, ਵਿਸ਼ਾਲ ਜਾਣਕਾਰੀ, ਦ੍ਰਿੜ੍ਹ ਨਿਸ਼ਚੇ ਤੇ ਲਗਨ ਵਾਲੇ ਭਾਈ ਸਾਹਿਬ ਅਜਿਹੇ ਵੇਲੇ ਸਰ ਅਤਰ ਸਿੰਘ ਭਦੌੜ ਅਤੇ ਭਾਈ ਗੁਰਮੁਖ ਸਿੰਘ ਜੀ ਨੂੰ ਖੜੇ ਲੁੜੀਂਦੇ ਸਾਥੀ ਜਾਪੇ। ਆਪ ਨੇ ਭੀ ਗੁਰਮਤ ਪ੍ਰਚਾਰ ਵੱਲ ਪੂਰਾ ਪੂਰਾ ਧਿਆਨ ਦਿੱਤਾ। ਇਸ ਹਿੱਤ ਆਪ ਨੇ ਪ੍ਰੋਫ਼ੈਸਰ ਗੁਰਮੁਖ ਸਿੰਘ ਜੀ ਨਾਲ ਰਲਕੇ "ਗੁਰੂ ਗ੍ਰੰਥ ਸਾਹਿਬ ਦੇ ਪਰਯਾਯ" ਨਾਮੀ ਪੁਸਤਕ ਲਿਖੀ, ਪਰ ਕਿਸੇ ਕਾਰਣ ਉਹ ਛਪ ਨਾ ਸਕੀ ਅਤੇ ਨਸ਼ਟ ਹੋ ਗਈ। "ਇਨ੍ਹਾਂ ਹੀ ਦਿਨਾਂ ਵਿਚ ਆਪ ਨੇ ਪ੍ਰੋ: ਗੁਰਮੁਖ ਸਿੰਘ ਜੀ ਤੇ ਗਿਆਨੀ ਦਿੱਤ ਸਿੰਘ ਜੀ ਦੀ ਸਹਾਇਤਾ ਲਈ 'ਗੁਰਮਤ ਪ੍ਰਭਾਕਰ' 'ਗੁਰਮਤ ਸੁਧਾਕਰ' ਤੇ 'ਹਮ ਹਿੰਦੂ ਨਹੀਂ' ਵਿਦਵਤਾ ਭਰਪੂਰ ਪੁਸਤਕਾਂ ਤਿਆਰ ਕੀਤੀਆਂ।[1]" ਆਪ ਦੀ ਪ੍ਰਸਿੱਧ ਰਚਨਾ ਮਹਾਨਕੋਸ਼ ਬਾਰੇ ਕਿਹਾ ਗਿਆ ਹੈ ਕਿ "ਗੁਰ ਸ਼ਬਦ ਰਤਨਾਕਰ ਮਹਾਨਕੋਸ਼ ਦਾ ਮੂਲ ਮਨੋਰਥ ਹੀ ਸਿੱਖੀ ਬਾਰੇ ਜਾਣਕਾਰੀ ਦੇਣਾ ਸੀ।[2]"

ਦੋ ਕੁ ਸਾਲ ਲਾਹੌਰ ਵਿਚ ਰਹਿਣ ਉਪਰੰਤ ਨਾਭੇ ਵਾਪਸ ਆਉਣ ਉਤੇ 24 ਸਾਲ ਦੀ ਉਮਰ ਵਿਚ ਆਪ ਦਾ ਵਿਆਹ ਹੋਇਆ। ਪਰ ਕੁਝ ਚਿਰ ਪਿਛੋਂ ਪਤਨੀ ਦਾ ਸੁਰਗਵਾਸ ਹੋ ਗਿਆ, ਜਿਸ ਕਾਰਣ ਆਪ ਦੀ ਦੂਸਰੀ ਸ਼ਾਦੀ ਹੋਈ। ਦੁਰਭਾਗਵੱਸ ਇਸ ਪਤਨੀ ਦਾ ਭੀ ਅਕਾਲ ਚਲਾਣਾ ਹੋ ਗਿਆ। ਆਪ ਦੀ ਤੀਸਰੀ ਸ਼ਾਦੀ ਪਿੰਡ ਰਾਮਗੜ੍ਹ, ਰਿਆਸਤ ਪਟਿਆਲਾ ਵਿਚ ਸਰਦਾਰ ਹਰਦਮ ਸਿੰਘ ਜੀ ਦੀ ਸਪੁੱਤਰੀ ਬੀਬੀ ਬਸੰਤ ਕੌਰ ਨਾਲ ਹੋਈ। ਇਨ੍ਹਾਂ ਦੀ ਕੁੱਖੋਂ ਆਪ ਦੇ ਇਕਲੌਤੇ ਸਪੁੱਤਰ, ਸਵਰਗਵਾਸੀ ਭਾਈ ਭਗਵੰਤ ਸਿੰਘ (ਹਰੀ ਜੀ) ਦਾ ਸ਼ੁਭ ਜਨਮ ਸੰਨ 1892 ਈ: ਵਿਚ ਹੋਇਆ।

ਨਾਭੇ ਵਿਚ ਹੀ ਭਾਈ ਸਾਹਿਬ ਦੀ ਵਿਦਵਤਾ ਤੋਂ ਪ੍ਰਭਾਵਤ ਹੋ ਕੇ ਮਹਾਰਾਜਾ ਹੀਰਾ ਸਿੰਘ ਨੇ ਆਪ ਨੂੰ ਆਪਣੇ ਮੁਸਾਹਿਬਾਂ ਵਿਚ ਸ਼ਾਮਲ ਕਰ ਲਿਆ। ਮਹਾਰਾਜਾ

---

1. ਕਲਮ ਦੇ ਧਨੀ, ਪੰਨਾ 35,
2. ਡਾ. ਗੰਡਾ ਸਿੰਘ, ਪੰਜਾਬ 'ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ, (ਭਾਗ 2): ਖਾਲਸਾ ਕਾਲਜ, ਪਟਿਆਲਾ: 1962, ਪੰਨਾ—139

ਸਾਹਿਬ ਵਿਦਵਾਨਾਂ ਦੇ ਕਦਰਦਾਨ ਸਨ। "ਹਰ ਤਰ੍ਹਾਂ ਸੁਯੋਗ ਜਾਣ, ਉਨ੍ਹਾਂ ਨੇ ਆਪ ਨੂੰ ਟਿੱਕਾ ਰਿਪੁਦਮਨ ਸਿੰਘ ਦੇ ਅਧਿਆਪਕ ਨਿਯੁਕਤ ਕਰ ਦਿੱਤਾ।"[1]

ਆਪਣੀ ਯੋਗਤਾ ਕਾਰਣ ਛੇਤੀ ਹੀ ਭਾਈ ਸਾਹਿਬ ਕ੍ਰਮਵਾਰ ਮਹਾਰਾਜੇ ਦੇ ਪ੍ਰਾਈਵੇਟ ਸਕੱਤਰ, ਸਿਟੀ ਮੈਜਿਸਟਰੇਟ, ਨਹਿਰ ਨਾਜ਼ਮ, ਤੇ ਜ਼ਿਲਾ ਫੂਲ ਦੇ ਡਿਪਟੀ ਕਮਿਸ਼ਨਰ ਬਣ ਗਏ। ਮਹਾਰਾਜੇ ਨੂੰ ਆਪ ਉਤੇ ਬੜਾ ਡੂੰਘਾ ਵਿਸ਼ਵਾਸ ਸੀ। ਇਸੇ ਸਦਕਾ ਉਨ੍ਹਾਂ ਸੰਨ 1902 ਵਿਚ ਆਪ ਨੂੰ ਫੂਲਕੀਆਂ ਰਿਆਸਤਾਂ ਦੇ ਪੁਲੀਟੀਕਲ ਏਜੰਟ ਕਰਨਲ ਡਨਲਪ ਸਮਿੱਥ ਪਾਸ ਵਕੀਲ ਬਣਾ ਕੇ ਭੇਜਿਆ। ਇਸ ਸਮੇਂ ਕੇਂਦਰੀ ਸਰਕਾਰ ਨਾਲ ਨਾਭਾ ਸਰਕਾਰ ਦੇ ਦੋ ਝਗੜੇ ਚੱਲ ਰਹੇ ਸਨ। ਇਕ ਤਾਂ ਸ਼ਾਹੀ ਦਰਬਾਰ ਵਿਚ ਮਹਾਰਾਜੇ ਦੇ ਬੈਠਣ ਦੇ ਸਥਾਨ ਦੇ ਸਬੰਧ ਵਿਚ ਸੀ, ਦੂਜਾ ਪਰਗਨਾ ਪੱਖੋਵਾਲ ਅਤੇ ਦਹਿਦੂ ਇਲਾਕਿਆਂ (ਜੋ ਅੰਗਰੇਜ਼ਾਂ ਦੀ ਪਹਿਲੀ ਜੰਗ ਸਮੇਂ ਜ਼ਬਤ ਹੋ ਗਏ ਸਨ) ਦੀ ਵਾਪਸੀ ਬਾਰੇ ਝਗੜਾ ਸੀ। ਆਪ ਨੇ ਦੋਹਾਂ ਹੀ ਮਸਲਿਆਂ ਨੂੰ ਖੜੀ ਯੋਗਤਾ ਨਾਲ ਨਜਿੱਠਿਆ।

ਆਪ ਦੀ ਨਿਪੁਣਤਾ ਵੇਖ ਉਸ ਸਮੇਂ ਦੇ ਪੁਲੀਟੀਕਲ ਏਜੰਟ, ਕਰਨਲ ਡਨਲਪ ਸਮਿੱਥ ਨੇ ਆਪ ਦੀ ਤਾਰੀਫ਼ ਵਿਚ 18 ਜੁਲਾਈ ਸੰਨ 1905 ਨੂੰ ਨਾਭਾ ਸਰਕਾਰ ਵੱਲ ਇਕ ਪੱਤਰ ਵਿਚ ਲਿਖਿਆ :

> "I have always had a high regard for Sardar Kahan Singh Nabha. I have never met any official in any of the Phulkian States, who so faithfully served the interests of both, his chief and his State".[2]

ਇਸ ਮੁਆਮਲੇ ਸਬੰਧੀ ਆਪ ਤਿੰਨ ਵਾਰ ਵਲਾਇਤ ਗਏ। ਤੀਸਰੀ ਵਾਰੀ ਟਿੱਕਾ ਰਿਪੁਦਮਨ ਸਿੰਘ ਨੇ ਭੀ ਆਪ ਨਾਲ ਪੱਛਮੀ ਦੇਸ਼ਾਂ ਦੀ ਸੈਰ ਕੀਤੀ। ਦੇਸ਼ ਵਾਪਸੀ ਪਰਤਣ ਉਤੇ ਮਹਾਰਾਜਾ ਹੀਰਾ ਸਿੰਘ ਨੇ ਜੋ ਹੁਣ ਕੁਝ ਅਸੁਅਸਥ ਸਨ ਆਪ ਨੂੰ ਵਿਦੇਸ਼ ਮੰਤਰੀ ਨਿਯੁਕਤ ਕੀਤਾ। ਪਰ ਪਿਛੋਂ ਫਿਰ ਕਿਸੇ ਗਲਤ ਫਹਿਮੀ ਕਾਰਣ ਆਪ ਨੌਕਰੀਓਂ ਅਲੱਗ ਹੋ ਕੇ ਕਸ਼ਮੀਰ ਚਲੇ ਗਏ। ਕਹਿੰਦੇ ਹਨ ਆਪ ਬਾਰੇ ਸ਼ੱਕ ਉਪਜਿਆ ਸੀ ਕਿ ਭਾਈ ਸਾਹਿਬ ਅੰਗਰੇਜ਼ਾਂ ਨਾਲ ਮਿਲੇ ਹੋਏ ਸਨ[3]। ਅਜਿਹੇ ਸ਼ੱਕਾਂ ਕਾਰਣ ਹੀ ਆਪ ਨੇ ਸਰਕਾਰੀ ਅਹੁਦਾ ਤਿਆਗ ਦਿੱਤਾ ਸੀ। ਕਸ਼ਮੀਰ ਵਿਚ ਆਪ ਨੇ ਆਪਣੇ ਸਾਹਿਤਕ ਕੰਮਾਂ ਨੂੰ ਪੂਰਿਆਂ ਕਰਨ

---

1. ਭਾ ਗੁਰਮੁਖ ਸਿੰਘ ਜੀ ਗੁਰਮੁਖ, ਤਵਾਰੀਖ ਨਾਭਾ, ਭਾਈ ਸੁੰਦਰ ਸਿੰਘ ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ, ਪੰਨਾ—34

   ਅਤੇ

   ਗਿ: ਗਿਆਨ ਸਿੰਘ, ਸਿੱਖ ਰਿਆਸਤਾਂ, (ਤਵਾਰੀਖ ਗੁਰ ਖਾਲਸਾ, ਦੂਜਾ ਭਾਗ), ਦਰਬਾਰ ਪਬਲਿਸ਼ਿੰਗ ਹਾਊਸ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਪੰਨਾ—237
2. ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ, ਪੰਨਾ—14
3. S. Muna Lal Syngal, The Patriot Prince, Ved Parkash Puri, Doaba House, Jullundur, 1961, Page 49.

ਵੱਲ ਧਿਆਨ ਦਿੱਤਾ । ਪਰ ਇਸੇ ਸਮੇਂ ਆਪ ਨੂੰ ਮਹਾਰਾਜਾ ਪਟਿਆਲਾ ਨੇ ਵਕਾਲਤ ਦਾ ਅਹੁਦਾ ਪੇਸ਼ ਕੀਤਾ, ਜਿਸ ਨੂੰ ਆਪ ਨੇ ਸਵੀਕਾਰ ਕਰ ਲਿਆ । ਇਸ ਦਾ ਇਕ ਕਾਰਣ ਮਾਇਕ ਔਕੜਾਂ ਭੀ ਸਮਝਿਆ ਗਿਆ ਹੈ ।"[1]

ਇਨ੍ਹਾਂ ਹੀ ਦਿਨਾਂ ਵਿਚ ਆਪ ਦੇ ਪਿਤਾ ਬਾਬਾ ਨਰਾਇਣ ਸਿੰਘ ਜੀ ਅਕਾਲ ਚਲਾਣਾ ਕਰ ਗਏ, ਇਸ ਸੋਗਮਈ ਘਟਨਾ ਨੇ ਆਪ ਦੇ ਦਿੱਲ ਉਤੇ ਡੂੰਘਾ ਅਸਰ ਪਾਇਆ । ਨਾਭਾ ਤੇ ਪਟਿਆਲਾ ਵਿਚ ਖਿੱਚੋਤਾਣ ਜੋ ਕੁਝ ਰਾਜਸੀ ਅਤੇ ਆਪਸੀ ਕਾਰਣਾਂ ਕਰਕੇ ਪਹਿਲੇ ਹੀ ਕਾਫੀ ਸੀ ਹੋਰ ਵਧ ਰਿਹਾ ਸੀ । ਕਹਿੰਦੇ ਹਨ ਡੂੰਘੇ ਮਿੱਤਰਾਂ (ਰਿਪੁਦਮਨ ਸਿੰਘ ਤੇ ਮਹਾਰਾਜਾ ਪਟਿਆਲਾ) ਵਿਚ ਭਾਈ ਕਾਨ੍ਹ ਸਿੰਘ ਜੀ ਦੀ ਨੌਕਰੀ ਨਾਲ ਹੋਰ ਵੱਡਾ ਖੱਪਾ ਪੈ ਗਿਆ[2] । ਇਸ ਨੂੰ ਭਾਈ ਅਰਜਨ ਸਿੰਘ ਬਾਗੜੀਆਂ ਨੇ ਮੁਕਾਇਆ । ਨਤੀਜੇ ਵਜੋਂ ਫਿਰ ਆਪ ਨਾਭਾ ਸਰਕਾਰ ਦੀ ਮਰਜ਼ੀ ਅਨੁਸਾਰ ਨਾਭੇ ਆ ਗਏ । ਮਹਾਰਾਜਾ ਰਿਪੁਦਮਨ ਸਿੰਘ ਨੇ ਆਪ ਨੂੰ ਆਪਣਾ ਖਾਸ ਵਜ਼ੀਰ ਬਣਾ ਲਿਆ ।

ਪਰ ਦੋਹਾਂ ਰਿਆਸਤਾਂ ਵਿਚ ਬਹੁਤੀ ਦੇਰ ਸ਼ਾਂਤੀ ਨਾ ਰਹੀ । ਅੰਗਰੇਜ਼ ਇਸ ਝਗੜੇ ਦੀ ਤੱਕ ਵਿਚ ਸੀ । ਮਹਾਰਾਜਾ ਰਿਪੁਦਮਨ ਸਿੰਘ ਨੂੰ 9 ਜੁਲਾਈ ਸੰਨ 1923 ਨੂੰ ਗੱਦੀਓਂ ਲਾਹ ਕੇ ਦੇਹਰਾਦੂਨ ਭੇਜ ਦਿੱਤਾ ਗਿਆ । ਰਿਆਸਤ ਦਾ ਪ੍ਰਬੰਧਕ ਮਿਸਟਰ ਓਗਿਲਵੀ ਨੂੰ ਬਣਾਇਆ ਗਿਆ । ਮਹਾਰਾਜੇ ਦੇ ਗੱਦੀ ਛੱਡਣ ਦੇ ਨਾਲ ਹੀ ਭਾਈ ਕਾਨ੍ਹ ਸਿੰਘ ਜੀ ਹਮੇਸ਼ਾਂ ਲਈ ਰਿਆਸਤਾਂ ਦੇ ਝਗੜਿਆ ਤੋਂ ਅਲੱਗ ਹੋ ਗਏ ।

ਹੁਣ ਆਪਣਾ ਸਾਰਾ ਵਿਹਲਾ ਸਮਾਂ ਉਨ੍ਹਾਂ ਸਾਹਿਤਕ ਸੇਵਾ ਵਿਚ ਲਾ ਦਿੱਤਾ । ਪਹਿਲਾਂ ਵੀ ਆਪ ਨੂੰ ਜਦੋਂ ਵਿਹਲ ਮਿਲਦੀ ਸੀ ਇਸ ਪਾਸੇ ਜੁੱਟ ਜਾਂਦੇ ਸਨ । ਮਹਾਰਾਜਾ ਹੀਰਾ ਸਿੰਘ ਦੇ ਸਮੇਂ ਵਿਚ ਹੀ ਆਪ ਨੇ ਮੈਕਾਲਿਫ ਸਾਹਿਬ ਦੀ 'ਸਿਖ ਰਿਲਿਜਨ' ਲਿਖਣ ਵਿਚ ਮਦਦ ਕੀਤੀ ਸੀ । ਆਪ ਦੇ ਸਹਿਯੋਗ ਦੀ ਮਿ: ਮੈਕਾਲਿਫ ਨੇ ਬੜੀ ਕਦਰ ਕੀਤੀ[3] । ਇਨ੍ਹਾਂ ਦਿਨਾਂ ਵਿਚ ਹੀ ਆਰੀਆ ਸਮਾਜ ਦੇ ਵਿਰੋਧੀ ਪ੍ਰਚਾਰ ਦੇ ਪ੍ਰਤਿਕਰਮ ਵਜੋਂ "ਹਮ ਹਿੰਦੂ ਨਹੀਂ" ਪੁਸਤਕ ਲਿਖੀ । ਉਸੇ ਸਮੇਂ ਇਕ ਹੋਰ ਝਗੜਾ ਆ ਪਿਆ । ਸਿੱਖਾਂ ਵਿਚ ਹਿੰਦੂ ਰਿਵਾਜ ਵਧ ਰਹੇ ਸਨ । ਜਿਨ੍ਹਾ ਵਿਚ ਕਾਫੀ ਸਿੱਖ-ਮੱਤ ਦੇ ਵਿਰੁਧ ਹੀ ਸਨ, ਜਿਵੇਂ ਮੂਰਤੀ-ਪੂਜਾ ਆਦਿ । ਹਰਿਮੰਦਰ ਸਾਹਿਬ ਦੀ ਪਰਿਕਰਮਾਂ ਵਿਚ ਬੁੱਤ ਆਦਿ ਰਖੇ ਹੋਏ ਸਨ । ਇਨ੍ਹਾਂ ਮੂਰਤੀਆਂ ਨੂੰ ਚੁਕਾ ਦੇਣ ਦਾ ਪ੍ਰਸ਼ਨ ਉਠਿਆ ਤਾਂ ਆਪ ਨੇ ਪੂਰੀ ਪੂਰੀ ਸਹਿਮਤੀ ਪ੍ਰਗਟਾਈ ਅਤੇ ਸਪਸ਼ਟ ਕਿਹਾ ਕਿ 'ਸਿੱਖ ਧਰਮ' ਵਿਚ ਮੂਰਤੀਆਂ ਦੀ ਪੂਜਾ ਲਈ ਕੋਈ ਥਾਂ ਨਹੀਂ[4] । ਇਸ ਉਤੇ ਕਈ ਅਗਿਆਨੀ ਲੋਕ ਆਪ ਦੇ ਸਖਤ ਵਿਰੁੱਧ ਹੋ

1. ਸਰਦਾਰ, ਪੰਨਾ—37
2. M. Maculiffe. The Sikh Religion, S. Chand and Co. Ram Nagar, New Delhi, 1963, Foreword
3. The Sikh Religion, Foreword
4. ਕਲਮ ਦੇ ਧਨੀ, ਪੰਨਾ—38.

ਗਏ। ਮਹਾਰਾਜਾ ਹੀਰਾ ਸਿੰਘ ਪਾਸ ਆਪ ਦੀ ਸ਼ਿਕਾਇਤ ਕੀਤੀ ਗਈ ਤੇ ਉਨ੍ਹਾਂ ਗੱਲ ਨੂੰ ਵਧਣ ਤੋਂ ਰੋਕਣ ਲਈ ਆਪ ਨੂੰ ਕੁਝ ਚਿਰ ਲਈ ਨੌਕਰੀ ਤੋਂ ਅਲੱਗ ਕਰ ਦਿੱਤਾ ਸੀ। ਗੱਲ ਮੱਠੀ ਪੈਣ ਬਾਅਦ ਆਪ ਨੂੰ ਫਿਰ ਬੁਲਾ ਲਿਆ ਗਿਆ।

ਸੋ ਹੁਣ ਜਦੋਂ ਸਾਰਾ ਹੀ ਸਮਾਂ ਆਪ ਪਾਸ ਵਿਹਲਾ ਸੀ, ਸਾਹਿੱਤ ਵੱਲ ਅਤੇ ਸਮਾਜ ਸੁਧਾਰ ਵੱਲ ਆਪ ਨੇ ਪੂਰਾ ਧਿਆਨ ਦਿੱਤਾ। ਇਸ ਸਮੇਂ 'ਸਿੰਘ ਸਭਾ ਲਹਿਰ' ਤੇ 'ਸਿੱਖ ਵਿਦਿਅਕ ਲਹਿਰ' ਨੂੰ ਆਪ ਦਾ ਕਾਫ਼ੀ ਸਹਿਯੋਗ ਪ੍ਰਾਪਤ ਹੋਇਆ। ਆਪ ਨੇ ਖ਼ਾਲਸਾ ਦੀਵਾਨ 'ਨਾਭਾ' ਦੀ ਸਥਾਪਤੀ ਲਈ ਭੀ ਲਗਨ ਨਾਲ ਕੰਮ ਕੀਤਾ ਪਰ ਇਹ ਦੀਵਾਨ ਆਪਣੇ ਰੁਝੇਵਿਆਂ ਕਾਰਣ ਬਹੁਤ ਦੇਰ ਨਾ ਚਲ ਸਕਿਆ।

ਮਹਾਰਾਜਾ ਹੀਰਾ ਸਿੰਘ ਸਮੇਂ ਭੀ ਆਪ ਨੇ ਸਰ ਅਤਰ ਸਿੰਘ ਰਈਸ ਭਦੌੜ ਨਾਲ ਮਿਲ ਕੇ ਖ਼ਾਲਸਾ ਕਾਲਿਜ ਲਈ ਧਨ ਇਕੱਤ੍ਰਿਤ ਕੀਤਾ ਸੀ। ਇਨ੍ਹਾਂ ਅਣਥੱਕ ਯਤਨਾਂ ਕਾਰਣ ਹੀ ਆਪ ਨੂੰ ਵਿਦਿਅਕ ਆਗੂ ਕਿਹਾ ਗਿਆ ਹੈ[1]। ਮਹਾਰਾਜ ਦੇ ਐਡਰੈੱਸ ਤੋਂ, ਜਿਸ ਨੂੰ ਆਪ ਨੇ ਪੜ੍ਹਿਆ ਸੀ, ਪ੍ਰਭਾਵਿਤ ਹੋ ਕੇ ਬਹੁਤੇ ਲੋਕਾਂ ਨੇ ਧਨ ਦਾਨ ਦਿੱਤਾ ਸੀ। ਖ਼ਾਲਸਾ ਕਾਲਿਜ ਅੰਮ੍ਰਿਤਸਰ ਦੀ ਨੀਂਹ ਅਜਿਹੇ ਯਤਨਾਂ ਨਾਲ ਹੀ ਪੱਕੀ ਹੋਈ।

ਆਪ ਦੀਆਂ ਵਿਦਿਅਕ ਖ਼ਿਦਮਤਾਂ ਕਾਰਣ ਹੀ ਸੰਨ 1932 ਵਿਚ ਅੰਗਰੇਜ਼ ਸਰਕਾਰ ਨੇ ਆਪ ਨੂੰ 'ਸਰਦਾਰ ਬਹਾਦਰ' ਦਾ ਖ਼ਿਤਾਬ ਦਿੱਤਾ। ਆਪ ਦੀ ਵਿਦਿਅਕ ਯੋਗਤਾ ਕਾਰਣ ਹੀ ਆਪ ਨੂੰ 'ਪੰਥ ਰਤਨ' ਅਤੇ 'ਵਿਦਿਆ ਭੂਸ਼ਣ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਰਿਹਾ ਹੈ।[2] ਨਿਸ਼ਚੇ ਹੀ ਅਜਿਹੇ ਮਾਣ ਦੇ ਭਾਈ ਸਾਹਿਬ ਪੂਰੀ ਤਰ੍ਹਾਂ ਹੱਕਦਾਰ ਸਨ।

ਭਾਈ ਸਾਹਿਬ ਬੜੀ ਦਿਲਕਸ਼ ਸ਼ਖ਼ਸੀਅਤ ਦੇ ਮਾਲਕ ਸਨ। ਕੱਦ ਦਰਮਿਆਨੇ ਤੋਂ ਉਪਰ ਵਾਲਾ ਸੀ (5 ਫੁੱਟ 6 ਇੰਚ) ਰੰਗ ਗੋਰਾ ਅਤੇ ਨੈਣ ਨਕਸ਼ ਬਹੁਤ ਸੁੰਦਰ ਸਨ। ਚਿਹਰੇ ਉਤੇ ਹਮੇਸ਼ਾ ਗੰਭੀਰ ਭਾਵ ਰਹਿੰਦਾ। ਪਰ ਦਿਲ ਦੇ ਖ਼ੁਸ਼ਕ ਨਹੀਂ ਸਨ। ਹਾਸ ਰਸ ਉਨ੍ਹਾਂ ਵਿਚ ਚੋਖਾ ਸੀ। ਤਬੀਅਤ ਦੇ ਬੜੇ ਖ਼ੁਸ਼ ਸਨ, ਨਾ ਸਿਰਫ਼ ਆਪ ਹੀ ਖ਼ੁਸ਼ ਰਹਿੰਦੇ ਸਗੋਂ ਦੂਜਿਆਂ ਨੂੰ ਭੀ ਖ਼ੁਸ਼ ਰਖਦੇ। ਹਾਸੇ ਦੀ ਕੋਈ ਨਾ ਕੋਈ ਗੱਲ ਕੱਢ ਹੀ ਲੈਂਦੇ ਸਨ। ਇਕ ਵਾਰੀ ਸ਼ਿਮਲੇ ਵਿਚ ਉਨ੍ਹਾਂ ਇਕ ਭੰਗੀ ਦੀ ਵਰਦੀ ਉਤੇ ਐਮ. ਸੀ. ਲਿਖਿਆ ਵੇਖਿਆ। ਗੰਭੀਰਤਾ ਨਾਲ ਉਸ ਪਾਸ ਜਾ ਖੜੇ ਹੋਏ ਤੇ ਕਿਹਾ, "ਵਧਾਈ ਹੋ। ਕਬ ਸੇ ਆਪ ਮਿਉਨਿਸਪਲ-ਕਮਿਸ਼ਨਰ ਬਨੇ ਹੈਂ ?" ਉਸ ਵਿਚਾਰੇ ਨੇ ਜਦੋਂ ਹੈਰਾਨੀ ਜ਼ਾਹਰ ਕੀਤੀ ਤਾਂ ਕਹਿਣ ਲਗੇ, "ਅਰੇ ਭਾਈ ਯੇ ਐਮ.ਸੀ. ਕੇ ਬਿੱਲੇ ਫਿਰ ਕਿਸ ਲੀਏ ਹੈਂ ?"

ਭਾਈ ਸਾਹਿਬ ਦੇ ਹਾਸ ਰਸ ਬਾਰੇ ਭਾਈ ਸਾਹਿਬ ਭਾਈ ਅਰਦਮਨ ਸਿੰਘ ਬਾਗੜੀਆਂ ਇਕ ਦਿਲਚਸਪ ਵਾਕਿਆ ਸੁਣਾਇਆ ਕਰਦੇ ਹਨ, ਇਕ ਵਾਰ ਭਾਈ ਅਰਜਨ ਸਿੰਘ ਜੀ

1. ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਪੰਨਾ—35
2. ਵਿਸਾਖਾ ਸਿੰਘ, ਮਾਲਵਾ ਇਤਿਹਾਸ, ਗੁਰਮਤ ਪ੍ਰਚਾਰਕ ਸਿੰਘ ਸਭਾ, ਕਿਸ਼ਨਪੁਰਾ ਕਲਾਂ ਤਹਿਸੀਲ ਜ਼ੀਰਾ। ਪੰਨਾ—253

ਆਪ ਪਾਸ ਕੁਝ ਦਿਨ ਪਿੱਥੋ ਠਹਿਰੇ । ਸਵੇਰ ਵੇਲੇ ਉਨ੍ਹਾਂ ਦੇਖਿਆ ਕਿ ਗੁਸਲਖਾਨਾ ਸਿਰਫ਼ ਨਹਾਉਣ ਵਾਲਾ ਸੀ । ਆਪ ਨੇ ਭਾਈ ਕਾਨ੍ਹ ਸਿੰਘ ਜੀ ਨੂੰ ਪੁੱਛਿਆ ਕਿ ਜੰਗਲਪਾਣੀ ਲਈ ਕਿਹੜੇ ਗੁਸਲਖ਼ਾਨੇ ਜਾਣਾ ਹੋਵੇਗਾ । ਅੱਗੋਂ ਭਾਈ ਸਾਹਿਬ ਕਹਿਣ ਲੱਗੇ, "ਭਾਈ, ਹਮ ਤੋਂ ਜੰਗਲ ਮੇਂ ਹੀ ਜੰਗਲਪਾਨੀ ਜਾਤੇ ਹੈਂ, ਗੁਸਲਖ਼ਾਨੇ ਮੇਂ, ਨਹੀਂ[1] ।" ਕਈ ਵਾਰੀ ਆਪਣੇ ਆਪ ਨੂੰ "ਰਾਧਾ ਸੁਆਮੀ" ਕਿਹਾ ਕਰਦੇ ਸਨ । ਜਦੋਂ ਕੋਈ ਹੈਰਾਨ ਹੋ ਕੇ ਇਸਦਾ ਕਾਰਨ ਪੁੱਛਦਾ ਤਾਂ ਕਹਿੰਦੇ "ਅਹੋ ਵਾਹ ! ਕਯਾ 'ਕਾਹਨ' ਰਾਧਾ ਕਾ ਸੁਆਮੀ ਨਹੀਂ ਥਾ[1] ?" । ਉਹ ਬੜੇ ਪਿਆਰੇ, ਸੁਹਣੇ ਤੇ ਹਸਮੁਖ ਸੁਭਾ ਵਾਲੇ ਸਨ ।[2] ਗਲਬਾਤ, ਰਹਿਣ-ਸਹਿਣ ਵਿੱਚ ਸੰਜਮ ਦੇ ਹਾਮੀ ਹਨ, ਵਧੇਰੇ ਕਰਕੇ ਹਿੰਦੁਸਤਾਨੀ ਬੋਲਣਾ ਪਸੰਦ ਕਰਦੇ ਸਨ ।

ਭਾਈ ਸਾਹਿਬ ਦਾ ਰੋਜ਼ਾਨਾ ਜੀਵਨ ਬੜਾ ਸਾਦਾ ਅਤੇ ਸੁਰ ਵਿਚ ਬੱਝਿਆ ਹੋਇਆ ਸੀ । ਹਮੇਸ਼ਾ ਸਵੇਰੇ ਚਾਰ ਵਜੇ ਉਠਦੇ, ਰੋਜ਼ਾਨਾ ਚਾਰ ਪੰਜ ਮੀਲ ਦੀ ਸੈਰ ਕਰਦੇ ਅਤੇ ਸਦਾ ਸਿਹਤਮੰਦ ਸਾਦਾ ਭੋਜਨ ਕਰਦੇ ਸਨ । ਚਾਹ ਆਦਿ ਦੀ ਵਰਤੋਂ ਬਿਲਕੁਲ ਨਹੀਂ ਕਰਦੇ ਸਨ । ਦੁੱਧ ਬਹੁਤ ਪਸੰਦ ਕਰਦੇ ਸਨ । ਸਵੇਰੇ ਪੰਜ ਵਜੇ ਅੱਧ ਸੇਰ ਦੁੱਧ ਪੀ ਕੇ ਸੈਰ ਨੂੰ ਜਾਇਆ ਕਰਦੇ ਸਨ । ਉਸ ਤੋਂ ਬਾਦ ਨਾਸ਼ਤੇ ਵੇਲੇ ਭੀ ਦੁੱਧ ਅਤੇ ਫਲ ਹੀ ਲੈਂਦੇ । ਸਵੇਰ ਦਾ ਸਮਾਂ ਪੜ੍ਹਨ ਲਿਖਣ ਵਿਚ ਲਾਉਂਦੇ ਅਤੇ 11 ਵਜੇ ਹਲਕਾ ਦੁਪਹਿਰ-ਖਾਣਾ ਖਾਂਦੇ ਸਨ । ਕੁਝ ਚਿਰ ਆਰਾਮ ਕਰਨ ਅਤੇ ਅਖਬਾਰ ਆਦਿ ਪੜ੍ਹਨ ਤੋਂ ਬਾਦ ਦੁਪਹਿਰ ਦੋ ਵਜੇ ਤੋਂ ਲੈ ਕੇ ਸ਼ਾਮ ਤੱਕ ਲਗਾਤਾਰ ਲਿਖਦੇ ਪੜ੍ਹਦੇ ਰਹਿੰਦੇ ਸਨ । ਸ਼ਾਮ ਦਾ ਖਾਣਾ ਸਾਢੇ ਸੱਤ ਵਜੇ ਖਾਂਦੇ ਅਤੇ ਉਸਤੋਂ ਬਾਦ ਫਿਰ ਕੁਝ ਪੜ੍ਹਦੇ ਸਨ । ਰਾਤ ਨੂੰ ਜਲਦੀ ਹੀ ਸੌਂ ਜਾਣ ਦੇ ਆਦੀ ਸਨ । ਜਲਦੀ ਉਠਣਾ, ਆਪ ਦਾ ਨੇਮ ਸੀ ।[3]

ਭਾਈ ਸਾਹਿਬ ਬਹੁਤ ਸਫਾਈ-ਪਸੰਦ ਵਿਅਕਤੀ ਸਨ । ਉਨ੍ਹਾਂ ਦਾ ਘਰ ਅਤੇ ਕਮਰਾ ਹਮੇਸ਼ਾ ਸਾਫ਼ ਸੁਥਰਾ ਰਹਿੰਦਾ ਸੀ । ਆਪਣੇ ਹਰ ਕੰਮ ਲਈ ਉਨ੍ਹਾਂ ਅਲਹਿਦਾ ਜੁੱਤੀਆਂ ਦੇ ਜੋੜੇ ਰੱਖੇ ਹੋਏ ਸਨ । ਇਕ ਜੰਗਲਪਾਣੀ ਜਾਣ ਲਈ, ਇਕ ਬਾਗਬਾਨੀ ਲਈ, ਇਕ ਘਰ ਦੇ ਅੰਦਰ ਰਹਿਣ ਦੇ ਸਮੇਂ ਲਈ ਅਤੇ ਇਕ ਬਾਹਰ ਜਾਣ ਲਈ ।[4]

ਬੱਚਿਆਂ ਨਾਲ ਆਪ ਨੂੰ ਖ਼ਾਸ ਪਿਆਰ ਸੀ । ਫੁੱਲਾਂ ਦੇ ਭੀ ਅਤਿਅੰਤ ਸ਼ੌਕੀਨ ਸਨ, ਪਿੰਡ ਪਿੱਥੋ ਵਿਚ ਆਪ ਨੇ ਖ਼ਾਸ ਪੜ੍ਹਨ ਲਿਖਣ ਲਈ ਜੋ ਕੋਠੀ 'ਨਰਾਇਣ ਭਵਨ' ਬਣਵਾਈ ਸੀ ਉਸਦੇ ਚਾਰੋਂ ਪਾਸੇ ਫੁੱਲਾਂ ਦੀਆਂ ਸੁੰਦਰ ਕਿਆਰੀਆਂ ਸਨ, ਜਿਨ੍ਹਾਂ ਦਆਲੇ ਫਲਾਂ ਦੇ ਬਾਗ਼ ਦਾ ਘੇਰਾ ਸੀ, ਉਸ ਤੋਂ ਪਰ੍ਹੇ ਹਰੇ ਭਰੇ ਲਹਿਲਹਾਉਂਦੇ ਹੋਏ ਖੁਲ੍ਹੇ ਖੇਤ ਸਨ

---

1. ਇਹ ਘਟਨਾਵਾਂ ਭਾਈ ਸਾਹਿਬ ਭਾਈ ਅਰਜਮਨ ਸਿੰਘ ਜੀ ਬਾਗੜੀਆਂ ਨੇ ਲੇਖਿਕਾ ਨੂੰ 25 ਦਸੰਬਰ 1970 ਦੀ ਮੁਲਾਕਾਤ ਵੇਲੇ ਦੱਸੀਆਂ ।
2. ਲੇਖਿਕਾ ਨੂੰ ਸ੍ਰ: ਗੁਰਬਖ਼ਸ਼ ਸਿੰਘ 'ਪ੍ਰੀਤਲੜੀ' ਦੀ 7 10-70 ਨੂੰ ਲਿਖੀ ਚਿੱਠੀ ਦੇ ਆਧਾਰ ਤੇ ।
3. ਸ੍ਰੀਮਤੀ ਹਰਨਾਮ ਕੌਰ ਜੀ ਤੋਂ ਮਿਲੀ ਸੂਚਨਾ ਅਨੁਸਾਰ ।
4. ਭਾਈ ਸਾਹਿਬ ਬਾਗੜੀਆਂ ਅਨੁਸਾਰ ।

ਇਹੋ ਜਿਹੇ ਸੁਹਾਵਣੇ ਵਾਤਾਵਰਣ ਦਾ ਅਤੇ ਭਾਈ ਸਾਹਿਬ ਦੀ ਸੁਚੱਜੀ ਸ਼ਖਸੀਅਤ ਦਾ ਬੜਾ ਸੁਹਣਾ ਮੇਲ ਸੀ । ਨਾਭੇ ਵਿੱਚ ਆਪ ਦੀ ਕੋਠੀ ਵੀ ਇਸੇ ਪ੍ਰਕਾਰ ਦੀ ਸੀ । ਕੁਦਰਤੀ ਨਜ਼ਾਰਿਆਂ ਲਈ ਕਵੀ ਦਿਲ ਵਿਚ ਚਾਹ ਹੋਣੀ ਬੜੀ ਕੁਦਰਤੀ ਜਿਹੀ ਗੱਲ ਹੈ । ਘਰ ਵਿੱਚ ਵਰਤੀਂਦੇ ਫਲ, ਫੁੱਲ ਤੇ ਸਬਜ਼ੀਆਂ ਆਦਿ ਆਮ ਤੌਰ ਉੱਤੇ ਉਨ੍ਹਾਂ ਦੇ ਨਿੱਜੀ ਖੇਤਾਂ ਅਤੇ ਬਾਗਾਂ ਵਿਚੋਂ ਹੀ ਉਪਜਦੀਆਂ ਸਨ ।

ਭਾਈ ਸਾਹਿਬ ਬੜੇ ਮਿਲਣਸਾਰ ਵਿਅਕਤੀ ਸਨ, ਸ਼ਾਹਾਂ ਅਤੇ ਫ਼ਕੀਰਾਂ ਨਾਲ ਉਨ੍ਹਾਂ ਦਾ ਵਰਤਾਉ ਇਕੋ ਜਿਹਾ ਸੀ । ਘਰ ਵਿਚ ਵੀ ਬੜੀ ਖੁਲ੍ਹਦਿਲੀ ਨਾਲ ਰਹਿੰਦੇ ਸਨ, ਉਸ ਸਮੇਂ ਦੇ ਰਿਵਾਜ ਤੋਂ ਉਲਟ ਆਪਣੀਆਂ ਨੂੰਹਾਂ ਧੀਆਂ ਨਾਲ ਉਨ੍ਹਾਂ ਦਾ ਵਤੀਰਾ ਬੜਾ ਮਿਤ੍ਰਾਨਾ ਹੁੰਦਾ ਸੀ । ਪਰਦੇ ਦਾ ਰਿਵਾਜ ਆਪਦੇ ਪਰਿਵਾਰ ਵਿਚ ਉੱਕਾ ਹੀ ਨਹੀਂ ਸੀ ।

ਆਪ ਬੜੇ ਸੁਅੱਛ ਵਿਚਾਰਾਂ ਦੇ ਮਾਲਕ ਸਨ ਅਤੇ ਜ਼ਾਤਪਾਤ ਨੂੰ ਨਹੀਂ ਸਨ ਮੰਨਦੇ, ਜੱਟ ਹੁੰਦਿਆਂ ਹੋਇਆਂ ਉਨ੍ਹਾਂ ਨੇ ਆਪਣੇ ਸਪੁੱਤਰ ਭਾਈ ਭਗਵੰਤ ਸਿੰਘ ਜੀ, (ਹਰੀ ਜੀ) ਦਾ ਵਿਆਹ ਬੀਬੀ ਹਰਨਾਮ ਕੌਰ ਜੀ ਨਾਲ ਕੀਤਾ, ਜੋ ਅਰੋੜਾ ਖ਼ਾਨਦਾਨ ਵਿਚੋਂ ਹਨ . ਇਹ ਵਿਆਹ ਅਤਿ ਸਾਦਾ ਅਤੇ ਦਾਜ ਦਹੇਜ ਦੀਆਂ ਰਵਾਇਤੀ ਰਸਮਾਂ ਤੋਂ ਰਹਿਤ ਹੋਇਆ ਸੀ । ਆਪ ਕਦੇ ਵੀ ਫੋਕੀਆਂ ਰਸਮਾਂ ਨੂੰ ਅਪਣਾ ਕੇ ਲਕੀਰ ਦੇ ਫ਼ਕੀਰ ਬਣਨਾ ਪਸੰਦ ਨਹੀਂ ਸਨ ਕਰਦੇ ।

ਨਵੀਆਂ ਲੀਹਾਂ ਭਾਈ ਸਾਹਿਬ ਨੂੰ ਹਮੇਸ਼ਾਂ ਹੀ ਖਿੱਚਦੀਆਂ ਸਨ । ਇਕ ਵਾਰੀ ਆਪਣੇ ਕੁਝ ਯੌਰਪੀਨ ਮਿੱਤਰਾਂ ਦੀ ਸਲਾਹ ਉਤੇ ਉਨ੍ਹਾਂ ਤਜਵੀਜ਼ ਪੇਸ਼ ਕੀਤੀ ਕਿ ਆਧੁਨਿਕ ਜੀਵਨ ਦੀ ਸਹੂਲਤ ਨੂੰ ਵੇਖਦਿਆਂ ਹੋਇਆਂ ਜੇ ਗੁਰਦੁਆਰੇ ਵਿਚ ਭੀ ਚਰਚ ਵਾਂਗ ਮੇਜ ਕੁਰਸੀਆਂ ਦਾ ਪ੍ਰਯੋਗ ਹੋਵੇ ਤਾਂ ਗਲਤ ਨਹੀਂ । ਜੇ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਉਚੇਰੀ ਥਾਂ ਉੱਤੇ ਹੋਵੇ ਤਾਂ ਕੁਰਸੀਆਂ ਦੀ ਵਰਤੋਂ ਨਾਲ ਕੋਈ ਫ਼ਰਕ ਨਹੀਂ ਪੈਂਦਾ । ਕਸੌਲੀ ਵਿਚ ਬੈਠਣ ਕਮਰੇ ਵਿਚ ਮੇਜ ਉਤੇ ਮੰਜੀ ਸਾਹਿਬ ਸਮੇਤ ਆਦਿ ਗ੍ਰੰਥ ਦਾ ਪ੍ਰਕਾਸ਼ ਹੁੰਦਾ ਸੀ । ਉੱਥੇ ਹੀ ਭਾਈ ਅਰਦਮਨ ਸਿੰਘ ਜੀ ਨੇ ਆਪ ਨੂੰ ਮੇਜ਼ ਪਾਸ ਖੜੋ ਕੇ ਮਹਾਨ ਕੋਸ਼ ਲਈ ਸ਼ਬਦ ਚੁਣਦਿਆ ਵੇਖਿਆ । ਜਦੋਂ ਭਾਈ ਸਾਹਿਬ ਬਾਗੜੀਆਂ ਨੇ ਆਪ ਨੂੰ ਪੁੱਛਿਆ ਕਿ ਬੈਠ ਕੇ ਇਹ ਕੰਮ ਕਿਉਂ ਨਹੀਂ ਕਰਦੇ ਤਾਂ ਕਹਿਣ ਲੱਗੇ ਕਿ ਬੈਠਿਆਂ ਤਾਂ ਲੱਤਾਂ ਹੀ ਜੰਮ ਜਾਣਗੀਆਂ । ਔਖੇ ਕੰਮ ਨੂੰ ਸਿਰੇ ਚਾੜ੍ਹਨ ਲਈ ਔਖਿਆਂ ਹੋਣਾ ਪੈਂਦਾ ਹੈ ।

ਭਾਈ ਸਾਹਿਬ ਦੇ ਛੋਟੇ ਭਰਾ ਭਾਈ ਮੀਹਾਂ ਸਿੰਘ ਜੀ ਆਪ ਨੂੰ ਜਮਾਂਦਰੂ ਰਈਸ ਕਿਹਾ ਕਰਦੇ ਸਨ । ਭਾਈ ਸਾਹਿਬ ਦਾ ਰਹਿਣ ਸਹਿਣ ਸਾਦਾ ਅਤੇ ਸੰਜਮੀ ਹੁੰਦਿਆਂ ਹੋਇਆਂ ਭੀ ਬੜਾ ਸ਼ਾਨਦਾਰ ਸੀ । ਹਮੇਸ਼ਾਂ ਕਸ਼ਮੀਰੀ ਸਿਲਕ ਪਾਉਂਦੇ ਅਤੇ ਸਾਫ਼ਿਆਂ ਲਈ ਛੱਬੀ ਦੀ ਮਲਮਲ ਵਰਤਦੇ ਸਨ ਜਿਹੜੀ ਬੜੀ ਸੂਫ਼ੀਆਨਾ ਪਰ ਸੁੰਦਰ ਦੱਖ ਵਾਲੀ ਹੁੰਦੀ ਸੀ । ਆਉਣ ਜਾਣ ਲਈ ਸਦਾ ਬੱਘੀ ਦਾ ਪ੍ਰਯੋਗ ਕਰਦੇ ਸਨ ।

ਵਿਦੇਸ਼ ਯਾਤਰਾ ਸਮੇਂ ਆਪ ਨੇ ਪੱਛਮੀ ਪਹਿਰਾਵਾ ਅਪਣਾਇਆ[1] । ਆਪਦੇ ਘਰ

---

1. ਵੇਖੋ, 'ਗੁਰਸ਼ਬਦਾਲੰਕਾਰ' ਦੇ ਮੁੱਢ ਵਿਚ ਦਿੱਤੀ ਆਪ ਦੀ ਤਸਵੀਰ

ਵਿਚ ਭੀ ਪੱਛਮੀ ਰਿਵਾਜ ਅਨੁਸਾਰ ਬੈਠਣ-ਕਮਰਾ, ਸੌਣ-ਕਮਰਾ ਤੇ ਮਹਿਮਾਨ-ਕਮਰਾ ਆਦਿ ਬਣੇ ਹੋਏ ਸਨ। ਆਪਦੇ ਦੋਸਤਾਂ ਵਿੱਚੋਂ ਕਈ ਬਦੇਸ਼ੀ ਭੀ ਸਨ। ਦੋ ਪ੍ਰਸਿੱਧ ਯੋਰਪੀਨ ਵਿਦਵਾਨ ਮਿਸਟਰ ਮੈਕਾਲਿਫ ਅਤੇ ਭਾਸ਼ਾ ਵਿਗਿਆਨੀ ਮੈਕਸਮੂਲਰ ਆਪਦੇ ਨਜ਼ਦੀਕੀ ਮਿੱਤਰ ਸਨ। ਸੋ ਅਜਿਹਾ ਰਹਿਣ ਸਹਿਣ ਉਨ੍ਹਾਂ ਲਈ ਬਿਲਕੁਲ ਓਪਰਾ ਨਹੀਂ ਸੀ, ਸੁਵਿਧਾ ਪੂਰਵਕ ਸੀ।

ਭਾਈ ਸਾਹਿਬ ਗਰਮੀਆਂ ਵਿਚ ਪਹਾੜ ਉੱਤੇ ਹੀ ਰਹਿੰਦੇ ਸਨ। ਸੋਲਨ ਅਤੇ ਸ਼ਿਮਲਾ ਉਨ੍ਹਾਂ ਦੀਆਂ ਮਨ ਭਾਉਂਦੀਆਂ ਥਾਵਾਂ ਸਨ। ਮਸੂਰੀ, ਕੋਇਟੇ, ਕਸ਼ਮੀਰ ਆਦਿ ਵਿਚ ਭੀ ਉਹ ਆਮ ਹੀ ਜਾਂਦੇ ਰਹਿੰਦੇ ਹਨ। ਉਂਜ ਭੀ ਆਪ ਘੁੰਮਣ ਫਿਰਨ ਦੇ ਬੜੇ ਸ਼ੌਕੀਨ ਸਨ। ਯੋਰਪ, ਅਫਗਾਨਿਸਤਾਨ ਤੇ ਭਾਰਤ ਦੀ ਉਨ੍ਹਾਂ ਨੂੰ ਵਿਸ਼ਾਲ ਜਾਣਕਾਰੀ ਸੀ। ਇਹ ਸਥਾਨ ਉਨ੍ਹਾਂ ਦੇ ਵੇਖੇ ਭਾਲੇ ਸਨ। ਇਸ ਤਰ੍ਹਾਂ ਦਾ ਵਿਅਕਤੀ ਆਜ਼ਾਦ ਤਬੀਅਤ ਵਾਲਾ ਹੁੰਦਾ ਹੈ, ਨਵੇਂ ਵਿਚਾਰਾਂ ਦਾ ਸਮਰਥਕ ਹੁੰਦਾ ਹੈ। ਸੋ ਭਾਈ ਸਾਹਿਬ ਨੂੰ ਵੀ ਆਪਣੀ ਚੌੜੇਰੀ ਦ੍ਰਿਸ਼ਟੀ ਤੇ ਸਾਫ ਸਾਫ਼ ਕਹਿ ਦੇਣ ਦੀ ਦਲੇਰੀ ਕਰਕੇ ਸਿੱਖਾਂ ਵਿਚ ਬੜਾ ਅਹਿਮ ਦਰਜਾ ਪ੍ਰਾਪਤ ਸੀ। ਹਰ ਸ਼੍ਰੇਣੀ ਦੇ ਸਿੱਖ ਆਪ ਦਾ ਦਿਲੋਂ ਆਦਰ ਕਰਦੇ ਸਨ ਤੇ ਆਪ ਭੀ ਹਮੇਸ਼ਾਂ ਜਨਤਕ ਸੇਵਾ ਲਈ ਤਿਆਰ ਰਹਿੰਦੇ ਸਨ।

ਬਾਹਰ ਆਉਂਦੇ ਜਾਂਦੇ ਰਹਿਣ ਕਾਰਣ ਉਨ੍ਹਾਂ ਦੀ ਪਸੰਦ ਬੜੀ ਕਲਾਤਮਕ ਸੀ। ਹਰ ਵਧੀਆ ਚੀਜ਼ ਨੂੰ ਉਨ੍ਹਾਂ ਦੀ ਪ੍ਰਸੰਸਾਤਮਕ ਨਜ਼ਰ ਮਿਲਦੀ। ਵਧੀਆ ਫ਼ਰਨੀਚਰ ਦਾ ਉਨ੍ਹਾਂ ਨੂੰ ਬੜਾ ਸ਼ੌਕ ਸੀ। ਹੁਣ ਭੀ ਨਾਭੇ ਵਿਚ, ਉਨ੍ਹਾਂ ਦੀ ਖ਼ਾਨਦਾਨੀ ਕੋਠੀ 'ਵ੍ਰਿਜੇਸ਼ ਭਵਨ' ਵਿਚ ਉਨ੍ਹਾਂ ਦੀਆਂ ਖ਼ਰੀਦੀਆਂ ਤਿਪਾਈਆਂ, ਮੇਜ਼, ਬੁਕ-ਸ਼ੈਲਫ਼, ਤਸਵੀਰਾਂ ਆਦਿ ਮੌਜੂਦ ਹਨ। ਇਹ ਵਸਤਾਂ ਉਨ੍ਹਾਂ ਦੇ ਸੁਚੱਜੇ ਸ਼ੌਕ ਦੇ ਮੂੰਹੋਂ ਬੋਲਦੇ ਚਿਤਰ ਹਨ।

ਭਾਈ ਸਾਹਿਬ ਬੜੇ ਵਿਸ਼ਾਲ ਚਿੱਤ ਵਾਲੇ ਵਿਅਕਤੀ ਸਨ। ਮੈਕਾਲਿਫ ਸਾਹਿਬ ਨੇ ਉਨ੍ਹਾਂ ਦੀ ਅਗਵਾਈ ਅਤੇ ਮੱਦਦ ਦਾ ਅਹਿਸਾਨ ਮੰਨਦਿਆਂ ਲੰਡਨ ਵਿਚ ਆਪਣੀ ਇਕ ਕੋਠੀ ਭਾਈ ਸਾਹਿਬ ਨੂੰ ਦੇਣੀ ਚਾਹੀ। ਪਰ ਆਪਨੇ ਨਿਮਰਤਾ ਪੂਰਵਕ ਇਨਕਾਰ ਕਰ ਦਿਤਾ। ਮਿ: ਮੈਕਾਲਿਫ ਨੇ ਖੁਸ਼ ਹੋ ਆਪਣੀ ਪੁਸਤਕ ਦੇ ਸਾਰੇ ਅਧਿਕਾਰ ਆਪਨੂੰ ਸੌਂਪ ਦਿੱਤੇ ਸਨ।[1] ਆਪ ਮੈਕਾਲਿਫ ਸਾਹਿਬ ਦੇ ਸਲਾਹਕਾਰਾਂ ਦੀ ਟੋਲੀ ਵਿਚ ਸਭ ਤੋਂ ਛੋਟੇ ਸਨ ਪਰ ਮਿ: ਮੈਕਾਲਿਫ ਆਪ ਤੋਂ ਬਹੁਤ ਪ੍ਰਭਾਵਿਤ ਸਨ। ਇਸੇ ਕਾਰਣ ਇਸ ਨਿਰਸੰਤਾਨ ਅੰਗਰੇਜ਼ ਵਿਦਵਾਨ ਨੇ ਅੰਤ ਸਮੇਂ ਆਪਣੀ ਸੰਪਤੀ ਭਾਈ ਭਗਵੰਤ ਸਿੰਘ ਜੀ (ਭਾਈ ਸਾਹਿਬ ਦੇ ਇਕਲੌਤੇ ਸਪੁੱਤਰ) ਦੇ ਨਾਂ ਲੁਆ ਦਿਤੀ, ਪਰ ਆਪ ਨੇ ਮਨੁੱਖੀ ਫਰਜ਼ ਨੂੰ ਪਛਾਣਦਿਆਂ, ਇਹ ਸਾਰੀ ਜਾਇਦਾਦ ਮੈਕਾਲਿਫ ਸਾਹਿਬ ਦੀ ਇਕ ਦੂਰੋਂ ਲਗਦੀ ਭਤੀਜੀ ਨੂੰ ਦੇ ਦਿਤੀ। ਭਾਈ ਸਾਹਿਬ ਆਪਣੀ ਸੇਵਾ ਦਾ ਮੁੱਲ ਕਦਾਚਿਤ ਨਹੀਂ ਸਨ ਲੈਣਾ ਚਾਹੁੰਦੇ।

ਭਾਈ ਸਾਹਿਬ ਦਾ ਆਪਣੇ ਰਿਸ਼ਤੇਦਾਰਾਂ ਨਾਲ ਮੇਲ ਜੋਲ ਬੇਮਿਸਾਲ ਸੀ। ਸੰਯੁਕਤ

1. 'ਕਲਮ ਦੇ ਧਨੀ' ਕ੍ਰਿਤ ਪ੍ਰੋ. ਪਿਆਰਾ ਸਿੰਘ 'ਪਦਮ' ਪੰਨਾ 44

ਪਰਿਵਾਰ ਵਿਚ ਰਹਿੰਦਿਆਂ ਉਨ੍ਹਾਂ ਦਾ ਆਪਸੀ ਮਿਲਵਰਤਨ ਹੱਦੋਂ ਵੱਧ ਸੀ। ਮਹਾਰਾਜਾ ਨਾਭਾ ਉਨ੍ਹਾਂ ਦੇ ਆਪਸੀ ਪਿਆਰ ਦੀ ਮਿਸਾਲ ਦਿਆ ਕਰਦੇ ਸਨ। ਪਰਿਵਾਰ ਦੇ ਸਾਰੇ ਬੱਚਿਆਂ ਨਾਲ ਆਪਦਾ ਸਲੂਕ ਇੱਕੋ ਜਿਹਾ ਸੀ, ਬਾਹਰੀ ਦਿਖਾਵੇ ਦੀ ਥਾਂ ਆਂਤਰਿਕ ਉਚਾਈ ਉਨ੍ਹਾਂ ਨੂੰ ਭਾਉਂਦੀ ਸੀ, ਆਪਣੀ ਰਸਭਰੀ ਜ਼ਬਾਨ ਅਤੇ ਨਰਮੀ ਵਾਲੇ ਸੁਭਾਉ ਕਾਰਣ ਪਰਿਵਾਰ ਦੇ ਸਾਰੇ ਹੀ ਵਿਅਕਤੀ ਆਪ ਨੂੰ ਦਿਲੋਂ ਚਾਹੁੰਦੇ ਸਨ। ਪੂਰਨ ਗ੍ਰਿਹਸਥੀ ਹੁੰਦਿਆਂ ਹੋਇਆਂ ਵੀ ਉਹ ਸਾਧੂ ਬਿਰਤੀ ਵਾਲੇ ਵਿਅਕਤੀ ਸਨ।

ਉਨ੍ਹਾਂ ਵਿਚ ਪੰਜਾਬੀਆਂ ਵਾਲਾ ਖੁਲ੍ਹਾ-ਡੁਲ੍ਹਾਪਣ ਪੂਰੀ ਤਰ੍ਹਾਂ ਮੌਜੂਦ ਸੀ। ਉਹ ਜ਼ਿੰਦਗੀ ਦੇ ਪਲ ਪਲ ਨੂੰ ਜੀਉਣ ਵਾਲੇ ਵਿਅਕਤੀ ਸਨ। ਉਨ੍ਹਾਂ ਦਾ ਖੇੜਾ ਅਤੇ ਟੱਲੀਆਂ ਵਾਂਗ ਟੁਣਕਦਾ ਹਾਸਾ ਕਈ ਉਦਾਸ ਦਿਲਾਂ ਨੂੰ ਖੁਸ਼ੀ ਦਾ ਹੁਲਾਰਾ ਦੇ ਜਾਂਦਾ ਸੀ। ਉਹ ਚਿੱਠੀਆਂ ਜੋ ਆਪ ਨੇ ਵਲਾਇਤ ਤੋਂ ਆਪਣੇ ਭਰਾ ਵਿਸ਼ਨੂੰ ਜੀ ਨੂੰ ਲਿਖੀਆਂ, ਇਸ ਡੁਲ੍ਹ ਡੁਲ੍ਹ ਪੈਂਦੇ ਹਾਸੇ ਨਾਲ ਛਲਕਦੀਆਂ ਹਨ।

ਯਾਤਰਾ ਸਮੇਂ 30 ਅਪਰੈਲ 1907 ਨੂੰ ਆਪਣੇ ਭਾਈ ਸਾਹਿਬ ਨੂੰ ਲਿਖੇ ਖ਼ਤ ਵਿਚ ਉਨ੍ਹਾਂ ਬੜੇ ਖੁਲ੍ਹੇ ਦਿਲ ਨਾਲ ਇਕ ਮੋਟ ਸਾਹਿਬ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਦੇ ਵਿਸ਼ਾਲ ਢਿੱਡ ਦਾ ਵਰਣਨ ਵੇਖੋ :

"ਆਜ ਤਕ ਜਿਤਨੇ ਪੇਟ ਮੈਂਨੇ ਦੇਖੇ ਹੈਂ ਵੋਹ ਇਨ ਕੇ ਪੇਟ ਮੇਂ ਐਸੇ ਸਮਾ ਜਾਤੇ ਹੈਂ ਜੈਸੇ ਹਸਤੀ ਕੇ ਖੋਜ ਮੇਂ ਸਭ ਸਮਾ ਜਾਤੇ ਹੈਂ। ਆਪ ਯਹ ਨਾ ਸਮਝੇਂ ਕਿ ਇਤਨੇ ਪੇਟ ਸਮਾ ਜਾਨੇ ਪਰ ਭੋਜਨ ਸਮਾਨੇ ਕੋ ਜਗਹ ਨਹੀਂ ਰਹੇਗੀ। ਐਸਾ ਨਹੀਂ—ਖਟਰਸ ਭੋਜਨ ਦਿਨ ਮੇਂ ਚਾਰ ਬਾਰ ਪੇਟ ਮੇਂ ਡਾਲਨੇ ਕੇ ਬਾਦ ਭੀ ਬਿਸਕੁਟ ਔਰ ਫਲ ਕੀ ਖੁਧਿਆ ਲਗੀ ਰਹਿਤੀ ਹੈ ਔਰ ਸਾਹਿਬ ਕਾ ਮੁਖ ਜਪ ਕਰਤੇ ਹੂਏ ਬ੍ਰਾਹਮਣ ਕੀ ਤਰਹਿ ਹਿਲਤਾ ਹੀ ਨਜ਼ਰ ਆਤਾ ਹੈ। ਯਹ ਇਨਕਾ ਹੀ ਪੁਰਸ਼ਾਰਥ ਹੈ ਕਿ ਇਤਨੇ ਬੜੇ ਪੇਟ ਕੋ ਸਫਰ ਮੇਂ ਸਾਥ ਲੇ ਜਾ ਰਹੇ ਹੈਂ। ਵਰਨਾ ਯਹ ਪੇਟ ਤੋ ਕਿਸੀ ਮੰਦਿਰ ਮੇਂ ਪ੍ਰਤਿਸ਼ਠਾ ਕਰਕੇ ਮੂਰਤੀ ਕੀ ਤਰਹਿ ਸਥਾਪਨ ਕਰਨੇ ਯੋਗਯ ਹੈ।"[1]

ਆਪ ਆਪਣੇ ਛੋਟੇ ਭਰਾ ਬਿਸ਼ਨ ਸਿੰਘ ਜੀ ਨੂੰ ਪਿਆਰ ਨਾਲ ਵਿਸ਼ਨੂੰ ਕਿਹਾ ਕਰਦੇ ਸਨ। ਪੁਰਾਣਾਂ ਵਿਚ ਵਿਸ਼ਨੂੰ ਦੇਵਤਾ ਦਾ ਨਿਵਾਸ ਖੀਰ ਸਮੁੰਦਰ ਵਿਚ ਦਸਿਆ ਹੈ। ਆਪ ਨੇ ਵਲਾਇਤ-ਯਾਤਰਾ ਸਮੇਂ 30 ਮਈ 1907 ਨੂੰ ਆਪਣੇ ਭਾਈ ਸਾਹਿਬ ਨੂੰ ਇਕ ਬੜਾ ਹੀ ਦਿਲਚਸਪ ਅਤੇ ਸੁਝਾਊ ਖ਼ਤ ਲਿਖਿਆ ਜੋ ਇਸੇ ਕਥਨ ਉਤੇ ਅਧਾਰਿਤ ਹੈ। ਖ਼ਤ ਇਸ ਪ੍ਰਕਾਰ ਹੈ :

"ਮੈਂ ਆਪ ਕੇ ਨਿਜੀ—ਭਵਨ (ਸਮੁਦ੍ਰ) ਮੇਂ ਚੌਦਹਿ ਰਾਤ ਸੋਯਾ, ਪਰੰਤੂ ਜਹਾਜ਼ ਵਾਲੋਂ ਨੇ ਪੰਡਿਤੋਂ ਕੇ ਬਹਿਕਾਨੇ ਸੇ ਕਿ ਸਮੁਦ੍ਰ ਮਥਨ ਸੇ ਰਤਨ ਨਿਕਲੇਂਗੇ, ਐਸਾ ਮਧਾਣ ਬਜਾਯਾ ਕਿ ਨੀਂਦ ਕਾ ਲੁਤਫ਼ ਨਹੀਂ ਆਯਾ। ਔਰ ਆਪ ਯਹ ਖ਼ਯਾਲ ਨਾ ਕਰੇ ਕਿ ਹਮ ਨੇ ਆਪ ਕੇ ਰਤਨ ਨਿਕਾਲ ਲੀਏ ਹੈਂ। ਆਪ ਕੇ ਸਮੁੰਦ੍ਰ ਸੇ ਹਮ ਕੁਛ ਨਹੀਂ ਨਿਕਾਲ

1. ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਪੰਨਾ—89

ਸਕੇ ਬਲਕਿ ਸਮੁਦ੍ਰ ਨੇ ਹਮਾਰਾ ਖਾਯਾ ਪੀਯਾ ਪੇਟ ਸੇ ਨਿਕਾਲ ਲੀਯਾ ਹੈ। ਅਸਲ ਮੇਂ ਖੇਤੀ ਬਿਨਾਂ ਕੋਈ ਕਾਮ ਨਹੀਂ ਬਨ ਸਕਤਾ, ਅਗਰ ਆਪ ਹਮਾਰੇ ਸਾਥ ਹੋਤੇ ਤੋਂ ਜ਼ਰੂਰ ਖ਼ਾਸ ਮੌਕੇ ਪਰ ਰਿੜਕਨਾ ਸ਼ੁਰੂ ਕਰਤੇ ਔਰ ਏਕ ਆਧ ਰਤਨ ਹਮਾਰੇ ਹਾਥ ਲਗ ਜਾਤਾ। ਲੇਕਿਨ ਡਰ ਥਾ ਕਿ ਉਸ ਕੀ ਤਕਸੀਮ ਮੇਂ ਦੇਵਤਾ ਔਰ ਰਾਖਸ਼ੋਂ ਜੈਸਾ ਫਿਰ ਘੋਰ ਯੁੱਧ ਮਚਤਾ ਔਰ ਆਪਕੋ ਮੋਹਿਨੀ ਰੂਪ ਧਾਰ ਕੇ ਝਗੜਾ ਮਿਟਾਨਾ ਪੜਤਾ, ਇਸੀ ਦੂਰੰਦੇਸ਼ੀ ਸੇ ਆਪਕੋ ਨਾਭਿ-ਕਮਲ ਸੇ ਚਲਨੇ ਕੇ ਲੀਏ ਬੇਨਤੀ ਨਹੀਂ ਕਰੀ।"[1]

ਖੁਸ਼ ਤਬੀਅਤ ਹੋਣ ਦੇ ਨਾਲ ਨਾਲ ਭਾਈ ਸਾਹਿਬ ਕੋਮਲ ਚਿੱਤ ਕਲਾਕਾਰ ਵੀ ਸਨ ਅਤੇ ਫੌਲਾਦੀ ਦ੍ਰਿੜਤਾ ਦੇ ਮਾਲਕ ਵੀ ਸਨ। ਉਹ ਸੰਗੀਤ ਪ੍ਰੇਮੀ ਸਨ ਤੇ ਸ਼ਿਕਾਰ ਦੇ ਵੀ ਸ਼ੌਕੀਨ ਸਨ। ਕਲਮ ਅਤੇ ਹਥਿਆਰ ਦੋਹਾਂ ਉਤੇ ਆਪ ਨੂੰ ਮੁਹਾਰਤ ਹਾਸਿਲ ਸੀ। ਹੁਣ ਵੀ ਆਪਦੇ ਪਰਿਵਾਰ ਵਿਚ ਸ਼ਿਕਾਰ ਦਾ ਸ਼ੌਕ ਜਿਉਂ ਦਾ ਤਿਉਂ ਚਲਿਆ ਆਉਂਦਾ ਹੈ।

ਭਾਈ ਸਾਹਿਬ ਵਿਚ ਪੰਜਾਬੀਆਂ ਵਾਲੀ ਅਣਖ ਕੁੱਟ ਕੁੱਟ ਕੇ ਭਰੀ ਹੋਈ ਸੀ। ਇਕ ਵਾਰੀ ਵਲਾਇਤ ਫੇਰੀ ਸਮੇਂ ਉਨ੍ਹਾਂ ਸਾਹਮਣੇ 'ਫਰਾਂਸੀਸੀ—ਅੰਗਰੇਜ਼ੀ ਨੁਮਾਇਸ਼' ਵਿਚ ਹਿੰਦੋਸਤਾਨੀਆਂ ਦਾ ਮਖੌਲ ਉਡਾਇਆ ਗਿਆ। ਇਸ ਉੱਤੇ ਆਪਨੇ ਆਪਣਾ ਸਖਤ ਰੋਸ ਪ੍ਰਗਟਾਇਆ ਅਤੇ ਅਣਖੀਲੇ ਭਾਰਤੀ ਦਾ ਚਿੱਤਰ ਇੰਗਲੈਂਡ ਵਾਸੀਆਂ ਸਾਹਮਣੇ ਉਜਾਗਰ ਕੀਤਾ।[2]

ਆਪ ਉਚੇ ਵਿਦਵਾਨ ਤੇ ਪਹਿਲੇ ਦਰਜੇ ਦੇ ਸਾਹਿੱਤਕਾਰ ਸਨ ਅਤੇ ਦੂਜੇ ਸਾਹਿੱਤਕਾਰਾਂ ਅਤੇ ਵਿਦਵਾਨਾਂ ਦੀ ਕਦਰ ਪਾਉਣੀ ਵੀ ਜਾਣਦੇ ਸਨ। ਹਰ ਸ਼ਾਮ ਆਪ ਦੀ ਕੋਠੀ ਦੇ ਚਮਨ ਵਿਚ ਵਿਦਵਾਨ ਅਤੇ ਸਾਹਿੱਤਕਾਰ ਜੁੜਦੇ ਸਨ ਅਤੇ ਵਿਚਾਰ ਵਟਾਂਦਰਾ ਹੁੰਦਾ ਸੀ। ਆਪ ਹਮੇਸ਼ਾ ਪੁੰਗਰਦੇ ਸਾਹਿੱਤਕਾਰਾਂ ਨੂੰ ਉਤਸ਼ਾਹ ਦਿਆ ਕਰਦੇ ਸਨ। ਆਪਦੀ ਨੂੰਹ ਹਰਨਾਮ ਕੌਰ ਨੂੰ ਵੀ ਜੋ ਬੜੀ ਚੰਗੀ ਕਵਿਤਾ ਰਚਦੀ ਹੈ, ਪਹਿਲੇ ਪਹਿਲ ਆਪ ਤੋਂ ਉਤਸ਼ਾਹ ਮਿਲਿਆ। ਮਹਾਰਾਜਾ ਰਿਪੁਦਮਨ ਸਿੰਘ ਦੀਆਂ ਮੁੱਢਲੀਆਂ ਕਾਵਿ-ਕ੍ਰਿਤਾਂ ਵੀ ਆਪ ਹੀ ਸੋਧਦੇ ਰਹੇ। ਨਵੀਂ-ਪੀੜ੍ਹੀ ਲਈ ਆਪ ਨੇ ਹਮੇਸ਼ਾਂ ਰਾਹ ਮੋਕਲਾ ਕਰਨ ਦੀ ਕੋਸ਼ਿਸ਼ ਕੀਤੀ।

ਹਰ ਮਨੁੱਖੀ ਜੀਵਨ ਵਾਂਗ ਭਾਈ ਸਾਹਿਬ ਦੇ ਜੀਵਨ ਵਿਚ ਵੀ ਫੁੱਲਾਂ ਵਰਗੇ ਖੇੜੇ ਦੇ ਨਾਲ ਨਾਲ ਕੰਡਿਆਂ ਵਰਗੇ ਦੁੱਖ ਵੀ ਆਏ। ਆਪ ਦੇ ਸੁਖਾਵੇਂ ਜੀਵਨ ਨੂੰ 27 ਨਵੰਬਰ, 1936 ਨੂੰ ਆਪਣੇ ਛੋਟੇ ਭਰਾ ਬਿਸ਼ਨ ਸਿੰਘ ਜੀ ਦੇ ਦੇਹਾਂਤ ਨਾਲ ਸਖਤ ਝਟਕਾ ਵੱਜਿਆ। ਹਾਲੇ ਆਪ ਪੂਰੀ ਤਰ੍ਹਾਂ ਇਸ ਦੁਖ ਉਤੇ ਕਾਬੂ ਨਹੀਂ ਪਾ ਸਕੇ ਸਨ ਕਿ 17 ਜੂਨ, 1937 ਨੂੰ ਆਪਦੇ ਵਿਚਕਾਰਲੇ ਭਰਾ ਸ. ਮੀਹਾਂ ਸਿੰਘ ਜੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਨੂੰ ਤਪਦਿਕ ਸੀ। ਆਪ ਨੇ ਦੁਖ ਦਾ ਮੁਕਾਬਲਾ ਸ਼ਾਂਤ ਰਹਿ ਕੇ ਕੀਤਾ ਪਰ ਇਨ੍ਹਾਂ ਡੂੰਘੇ ਜ਼ਖਮਾਂ ਨੇ ਆਪ ਵਿਚੋਂ ਜੀਵਨ ਸੱਤਾ ਹੀ ਜਿਵੇਂ ਚੂਸ ਲਈ। ਭਾਈ ਸਾਹਿਬ

1. ਨਾਭਿਕਮਲ ਤੋਂ ਭਾਵ ਹੈ—ਨਾਭਾ, ਪੰਨਾ—91.
2. ਮੇਜਰ ਦਰਸ਼ਨ ਸਿੰਘ ਜੀ ਤੋਂ ਮਿਲੀ ਸੂਚਨਾ ਦੇ ਆਧਾਰ ਤੇ।

ਨੂੰ ਆਪਣਾ ਅੰਤਿਮ ਸਮਾਂ ਭੀ ਨੇੜੇ ਆਉਂਦਾ ਦਿਸ ਰਿਹਾ ਸੀ ।

23 ਨਵੰਬਰ, 1938 ਨੂੰ ਨਾਭਾ ਹਾਈ ਕੋਰਟ ਖੁਲ੍ਹਣ ਦੀ ਖੁਸ਼ੀ ਵਿਚ ਹੋਏ ਸਮਾਰੋਹ ਵਿਚ ਆਪ ਸ਼ਾਮਿਲ ਹੋਏ । ਘਰ ਆ ਕੇ ਦੁਪਹਿਰ ਦਾ ਖਾਣਾ ਖਾਧਾ ਅਤੇ ਆਰਾਮ ਕਰਨ ਲਈ ਲੇਟ ਗਏ । ਉਥੇ ਹੀ ਆਪ ਨੂੰ ਰੱਬੀ ਸੱਦਾ ਆ ਗਿਆ ਅਤੇ ਅੱਖ ਦੇ ਫੋਰ ਵਿਚ ਰੂਹਾਨੀ ਦੇਸ਼ ਦੇ ਪਾਂਧੀ ਹੋ ਤੁਰੇ ।

ਦੇਖਣ ਨੂੰ ਆਪ ਅੰਤਲੇ ਦਿਨ ਤੱਕ ਬਿਲਕੁਲ ਠੀਕ ਠਾਕ ਸਨ । ਕੁਝ ਦਿਨ ਪਹਿਲਾਂ ਆਪ ਨੇ ਦਵਾਈਆਂ ਆਦਿ ਦੀ ਵਰਤੋਂ ਛਡ ਦਿੱਤੀ ਸੀ । ਸ਼ਾਂਤ ਚਿੱਤ ਆਪ 23 ਨਵੰਬਰ ਦੀ ਦੁਪਹਿਰ ਨੂੰ ਇਸ ਸੰਸਾਰ ਤੋਂ ਵਿਦਾ ਹੋਏ । ਆਪ ਦੇ ਸੇਵਾਦਾਰ ਨੂੰ ਇਕ ਹਲਕੀ ਜਿਹੀ ਹਿਚਕੀ ਤੋਂ ਬਿਨਾਂ ਹੋਰ ਕੋਈ ਸੰਕੇਤ ਨਾ ਮਿਲਿਆ । ਆਪਦੇ ਬੇਜਾਨ ਜਿਸਮ ਉਤੇ ਭੀ ਨੂਰੀ ਆਭਾ ਚਮਕ ਰਹੀ ਸੀ । ਚਿਹਰੇ ਉਤੇ ਸ਼ਾਂਤੀ ਅਤੇ ਪੂਰਨਤਾ ਦਾ ਪ੍ਰਭਾਵ ਸੀ ।

ਆਪ ਦੀ ਮੌਤ ਨਾਲ ਸਿਰਫ ਨਾਭੇ ਨੂੰ ਹੀ ਨਹੀਂ ਸਗੋਂ ਸਮੁੱਚੇ ਪੰਜਾਬੀ ਜਗਤ ਨੂੰ ਨਾ ਪੂਰਿਆ ਜਾ ਸਕਣ ਵਾਲਾ ਘਾਟਾ ਪਿਆ ।

ਭਾਈ ਅਰਦਮਨ ਸਿੰਘ ਜੀ ਬਾਗੜੀਆਂ ਅਨੁਸਾਰ ਆਪ ਵਿਚ ਉਹ ਸਾਰੇ ਗੁਣ ਮੌਜੂਦ ਸਨ ਜੋ ਇਕ ਇਨਸਾਨ ਵਿਚ ਸੰਭਵ ਸਨ । ਭਾਈ ਸਾਹਿਬ ਦੇ ਜੀਵਨ ਉਤੇ ਝਾਤ ਮਾਰਿਆਂ ਆਪ ਧੁਰੰਧਰ ਵਿਦਵਾਨ, ਕੋਮਲ ਸੰਗੀਤਕਾਰ, ਪੂਰਨ ਗ੍ਰਿਹਸਥੀ, ਸੁਘੜ ਨੀਤੀਵਾਨ, ਸਫਲ ਆਗੂ ਤੇ ਸੁਹਿਰਦ ਮਨੁੱਖ ਦਿਸ ਆਉਂਦੇ ਹਨ ।

ਕਾਂਡ ਦੂਜਾ

# ਭਾਈ ਸਾਹਿਬ ਦਾ ਰਚਨਾ ਪਿਛੋਕੜ

ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ 1849 ਈ: ਵਿਚ ਹੋਇਆ। ਇਸ ਨਾਲ ਪੰਜਾਬ ਵਿਚ ਇੱਕ ਨਵਾਂ ਜੁਗ ਅਰੰਭ ਹੋਇਆ। ਇਸ ਸਮੇਂ ਪੱਛਮ ਦਾ ਸਿੱਧਾ ਪ੍ਰਭਾਵ ਪੰਜਾਬੀ ਜੀਵਨ ਉਤੇ ਪਿਆ। ਅੰਗਰੇਜ਼ਾਂ ਪਾਸੋਂ ਹਾਰ ਜਾਣ ਕਾਰਣ, ਸਿੱਖਾਂ ਵਿਚ ਉਤਸ਼ਾਹ-ਹੀਣਤਾ ਦੀ ਭਾਵਨਾ ਆ ਗਈ ਸੀ, ਧਰਮ ਆਦਿ ਦੇ ਖੱਖੋਂ ਕੁਝ ਅਵੇਸਲਾਪਣ ਉਨ੍ਹਾਂ ਵਿਚ ਆ ਗਿਆ ਸੀ। ਨਿਰਾਸ਼ ਅਤੇ ਭਟਕੇ ਹੋਏ ਸਿੱਖ ਬ੍ਰਾਹਮਣਵਾਦ ਵੱਲ ਝੁਕ ਰਹੇ ਸਨ ਅਤੇ ਮੁੜ ਉਸੇ ਦਲਦਲ ਵਿਚ ਜਾ ਫਸੇ ਸਨ ਜਿਸ ਵਿਚੋਂ ਗੁਰੂ ਸਾਹਿਬਾਨ ਨੇ ਉਨ੍ਹਾਂ ਨੂੰ ਕੱਢਿਆ ਸੀ। ਦੂਜੇ ਪਾਸੇ ਅੰਗਰੇਜ਼ ਆਪਣੀਆਂ ਜੜਾਂ ਹਿੰਦੁਸਤਾਨ ਵਿਚ ਪੱਕੀਆਂ ਕਰਨ ਲਈ ਈਸਾਈ ਮੱਤ ਦਾ ਵੱਧ ਚੜ੍ਹਕੇ ਪ੍ਰਚਾਰ ਕਰ ਰਹੇ ਹਨ। ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾਇਆ ਜਾ ਚੁੱਕਾ ਸੀ, ਵੱਡੇ ਵੱਡੇ ਸਿੱਖ ਘਰਾਣੇ ਵੀ ਆਪਣੀ ਧਾਰਮਿਕ ਪਰੰਪਰਾ ਤਿਆਗ ਕੇ ਨਵੇਂ ਹਾਕਮਾਂ ਦੇ ਧਰਮ ਵੱਲ ਝੁਕ ਰਹੇ ਸਨ।

ਭਾਈ ਕਾਨ੍ਹ ਸਿੰਘ ਨਾਭਾ ਦਾ ਸਮਾਂ (1861 ਈ: ਤੋਂ 1938 ਈ: ਤੱਕ) ਬਹੁਤ ਕਰਕੇ ਅੰਗਰੇਜ਼ਾਂ ਦੀ ਪੱਕੀ ਸਥਾਪਤੀ ਦ ਸਮਾਂ ਸੀ; ਜਿਸ ਵੇਲੇ ਅੰਗਰੇਜ਼ੀ ਰਾਜ ਰਾਸਕੁਮਾਰੀ ਤੋਂ ਲੈ ਕੇ ਦੱਰਾ ਖ਼ੈਬਰ ਤੱਕ ਤੇ ਕੋਇਟਾ ਕਰਾਚੀ ਤੋਂ ਲੈ ਕੇ ਸਾਰੇ ਹਿੰਦੁਸਤਾਨ ਉਤੇ ਛਾ ਚੁੱਕਾ ਸੀ। ਹਿੰਦੋਸਤਾਨੀ ਰਾਜਨੀਤਕ ਤੌਰ ਉਤੇ ਹੀ ਨਹੀਂ ਸਗੋਂ ਮਾਨਸਿਕ ਤੌਰ ਉਤੇ ਵੀ ਅੰਗਰੇਜ਼ਾਂ ਦੇ ਗੁਲਾਮ ਬਣ ਗਏ ਸਨ।

ਈਸਾਈ ਮਤ ਦੇ ਵਾਧੇ ਲਈ ਥਾਂ ਥਾਂ ਉੱਤੇ ਈਸਾਈ ਮਿਸ਼ਨਰੀ ਸਥਾਪਿਤ ਸਨ। ਪੁੰਗਰ ਰਹੀ ਪਨੀਰੀ ਉਤੇ ਈਸਾਈ ਧਰਮ ਦਾ ਡੂੰਘਾ ਅਸਰ ਪਾਉਣ ਲਈ ਮਿਸਨਰੀਆਂ ਨੇ ਵਿਦਿਅਕ ਸੰਸਥਾਵਾਂ ਖੋਲ੍ਹ ਦਿੱਤੀਆਂ ਸਨ। ਵਿਦਿਅਕ ਖੇਤਰ ਵਿਚ ਉਂਜ ਵੀ ਪੰਜਾਬ ਬਹੁਤ ਪਛੜਿਆ ਹੋਇਆ ਸੀ। ਸਰਕਾਰ ਦੇ ਨਾਲ ਨਾਲ ਇਸ ਪਾਸੇ ਵੱਲ ਧਿਆਨ ਦੇਣ ਵਾਲੇ ਇਹ ਮਿਸ਼ਨਰੀ ਲੋਕ ਹੀ ਸਨ।[1] ਇਸ ਤਰ੍ਹਾਂ ਸਮਾਜਿਕ ਖੇਤਰ ਵਿਚ ਵੀ ਅੰਗਰੇਜ਼ਾਂ ਦਾ ਪ੍ਰਭਾਵ ਵਧ ਰਿਹਾ ਸੀ ਤੇ ਆਮ ਲੋਕ ਅੰਗਰੇਜ਼ੀ ਸਰਕਾਰ ਅਤੇ ਹੌਲੀ ਹੌਲੀ ਕਲਚਰ ਦੇ ਵੀ ਕਾਇਲ ਹੋ ਰਹੇ ਸਨ।

---

1. Sri Ram Sarma, Punjab in ferment in the beginning of the 20th Century, Page 4. Punjabi University, Patiala—1966.

ਪੰਜਾਬੀਆਂ ਵਿਚ ਜਾਗ੍ਰਿਤੀ ਆਉਣ ਕਾਰਣ ਪੁਰਾਣੀਆਂ ਕਦਰਾਂ ਅਤੇ ਕੀਮਤਾਂ ਨੂੰ ਠੋਕਰ ਲੱਗੀ ਅਤੇ ਨਵੀਆਂ ਕੀਮਤਾਂ ਦੀ ਰੌਸ਼ਨੀ ਵਿਚ, ਆਪਾ ਪੜਚੋਲ ਉਤੇ ਆਧਾਰਿਤ ਸੁਧਾਰ-ਲਹਿਰਾਂ ਸ਼ੁਰੂ ਹੋ ਗਈਆਂ। ਆਰਥਿਕ, ਸਮਾਜਿਕ ਅਤੇ ਧਾਰਮਿਕ ਖੇਤਰਾਂ ਵਿਚ ਨਵੀਂ ਚੇਤਨਤਾ ਅਤੇ ਨਵੇਂ ਪਰਿਵਰਤਨ ਆ ਵਾਪਰੇ।"[1]

ਈਸਾਈਆਂ ਦਾ ਦਿਨੋ ਦਿਨ ਵਧ ਰਿਹਾ ਪ੍ਰਭਾਵ ਹਿੰਦੂ ਅਤੇ ਸਿੱਖ ਦੋਹਾਂ ਲਈ ਇਕੋ ਜਿੰਨਾ ਹਾਨੀਕਾਰਕ ਸੀ। ਇਸ ਲਈ ਦੋਹਾਂ ਧਰਮਾਂ ਵਿਚ ਹੀ ਸੁਧਾਰਕ ਲਹਿਰਾਂ ਆਰੰਭ ਹੋਈਆਂ। ਹਿੰਦੂਆਂ ਵਿਚ ਚੇਤਰਾਮੀ, ਆਰੀਆ ਸਮਾਜੀ, ਦੇਵ ਸਮਾਜੀ ਅਤੇ ਸਨਾਤਨ ਧਰਮੀ ਸੁਧਾਰਕ ਲਹਿਰਾਂ ਚੱਲੀਆਂ। ਸਿੱਖਾਂ ਵਿਚ ਨਾਮਧਾਰੀ, ਸਿੰਘ ਸਭਾ ਤੇ ਚੀਫ਼ ਖਾਲਸਾ ਦੀਵਾਨ ਦੀਆਂ ਲਹਿਰਾਂ ਦਾ ਜਨਮ ਹੋਇਆ।

ਸਿੱਖਾਂ ਵਿਚ ਨਿਰੰਕਾਰੀ ਲਹਿਰ ਪਹਿਲੀ ਧਾਰਮਿਕ ਸੁਧਾਰ ਦੀ ਮਹਾਨ ਲਹਿਰ ਜੋ 1850 ਤੋਂ 1870 ਈ: ਤੱਕ ਪੂਰੇ ਜ਼ੋਰ ਸ਼ੋਰ ਨਾਲ ਚੱਲੀ: ਅੰਗਰੇਜ਼ਾਂ ਦੇ ਆਉਣ ਨਾਲ ਉਪਜੀ ਨਿਰਾਸਤਾ ਅਤੇ ਧਾਰਮਿਕ ਗਿਰਾਵਟ ਨੂੰ ਰੋਕਣ ਲਈ ਜਨਮੀ ਲਹਿਰ ਸੀ।[2] ਪਰ ਅਮਨ ਦੀ ਅਣਹੋਂਦ ਕਾਰਣ ਇਹ ਬਹੁਤ ਵਧ ਫੁੱਲ ਨਾ ਸਕੀ। ਕੁਝ ਚਿਰ ਬਾਅਦ ਹੀ ਗਦਰ ਆਦਿ ਦਾ ਮੁੱਢ ਬੱਝਣਾ ਆਰੰਭ ਹੋਇਆ ਜਿਸ ਕਾਰਣ ਇਸ ਲਹਿਰ ਵੱਲ ਬਹੁਤਾ ਧਿਆਨ ਨਾ ਦਿੱਤਾ ਗਿਆ ਤੇ ਇਹ ਪੂਰੀ ਤਰ੍ਹਾਂ ਉੱਨਤ ਹੋਣ ਤੋਂ ਪਹਿਲਾਂ ਹੀ ਮੱਠੀ ਪੈ ਗਈ।

ਗਦਰ ਪਿੱਛੋਂ ਪੰਜਾਬ ਵਿਚ ਉਪਜੀ ਦੂਜੀ ਧਾਰਮਿਕ ਸੁਧਾਰ ਦੀ ਲਹਿਰ ਸੀ—ਨਾਮਧਾਰੀ ਜਾਂ ਕੂਕਾ ਲਹਿਰ। ਕੂਕਿਆਂ ਵਿਚ ਰਾਜਨੀਤਕ ਚੇਤੰਨਤਾ ਪ੍ਰਧਾਨ ਸੀ ਜਿਸ ਕਾਰਣ ਸਰਕਾਰ ਦਾ ਧਿਆਨ ਉਨ੍ਹਾਂ ਵੱਲ ਖਿਚਿਆ ਗਿਆ। 1857 ਦੇ ਗਦਰ ਤੋਂ ਘਬਰਾਈ ਸਰਕਾਰ ਨੇ ਇਸ ਲਹਿਰ ਨੂੰ ਕਰੜਾਈ ਨਾਲ ਖਤਮ ਕਰਨ ਦਾ ਹਰ ਸੰਭਵ ਯਤਨ ਕੀਤਾ। ਇਸ ਤਰ੍ਹਾਂ ਇਹ ਲਹਿਰ ਵੀ ਵੱਧ ਫੁੱਲ ਨਾ ਸਕੀ। ਇਹ ਲਹਿਰ ਸਿਰੇ ਤਾਂ ਭਾਵੇਂ ਨਾ ਚੜ੍ਹ ਸਕੀ ਪਰ ਇਸ ਦਾ ਇਤਨਾ ਅਸਰ ਜ਼ਰੂਰ ਹੋਇਆ ਕਿ "ਇਸ ਨੇ ਸਿੱਖਾਂ ਨੂੰ ਹਲੂਣਾ ਦਿੱਤਾ ਅਤੇ ਕੁਰੀਤੀਆਂ ਦੂਰ ਕਰਨ ਲਈ ਪ੍ਰੇਰਿਆ। ਇਸ ਟੁੰਬ ਦਾ ਫਲ ਸਿੰਘ ਸਭਾ ਲਹਿਰ ਹੋਈ।"[3]

ਸਿੰਘ ਸਭਾ ਲਹਿਰ ਦਾ ਆਰੰਭ 1872-73 ਈ: ਵਿਚ ਸ੍ਰ: ਠਾਕੁਰ ਸਿੰਘ ਸੰਧਾ ਵਾਲੀਆ ਦੁਆਰਾ ਅੰਮ੍ਰਿਤਸਰ ਵਿਚ ਹੋਇਆ।[4] ਇਸ ਮਨੋਰਥ ਦੀ ਸਿੱਧੀ ਲਈ ਸਿੰਘ ਸਭਾ ਲਹਿਰ ਦੇ ਮੋਢੀਆਂ ਨੇ ਸਰਕਾਰ ਦੇ ਨਾਲ ਰਲ ਕੇ ਚਲਣ ਵਿਚ ਹੀ ਭਲਾਈ

1. ਪੰਜਾਬ—ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ।
2. G.S. Chhabra, Advanced History of the Punjab, Parkash Bros. Ludhiana.; 1962; Page—365.
3. ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ 1961, ਪੰਨਾ 266.
4. ਪੰਜਾਬ, ਪੰਨਾ—124.

ਸਮਝੀ ਤਾਂ ਜੋ ਕਿਤੇ ਇਹ ਲਹਿਰ ਵੀ ਕੂਕਾ ਲਹਿਰ ਵਾਂਗ ਸਰਕਾਰ ਦੁਆਰਾ ਕੁਚਲੀ ਨਾ ਜਾਵੇ ।

ਅੰਮ੍ਰਿਤਸਰ ਦੀ ਸਿੰਘ ਸਭਾ ਦੇ ਅਧੀਨ ਪ੍ਰੋ: ਗੁਰਮੁਖ ਸਿੰਘ ਜੀ ਨੇ ਕਈ ਛੋਟੀਆਂ ਸਿੰਘ ਸਭਾਵਾਂ ਕਾਇਮ ਕੀਤੀਆਂ, ਜਿਨ੍ਹਾਂ ਦੇ ਪ੍ਰਬੰਧ ਲਈ 1883 ਈ: ਵਿਚ 'ਖਾਲਸਾ ਦੀਵਾਨ' ਦੀ ਸਥਾਪਨਾ ਹੋਈ । ਇਸ ਤੋਂ ਪਹਿਲਾਂ 1878 ਈ: ਵਿਚ ਪ੍ਰੋ: ਗੁਰਮੁਖ ਸਿੰਘ ਜੀ ਲਾਹੌਰ ਵਿਚ, ਜਿੱਥੇ ਉਹ ਓਰੀਐਂਟਲ ਕਾਲਜ ਵਿਚ ਪੜ੍ਹਾਉਂਦੇ ਸਨ, ਇਕ ਸਿੰਘ ਸਭਾ ਸਥਾਪਿਤ ਕਰ ਚੁੱਕੇ ਸਨ । ਦੀਵਾਨ ਬੂਟਾ ਸਿੰਘ ਇਸ ਦੇ ਪ੍ਰਧਾਨ ਤੇ ਪ੍ਰੋ: ਗੁਰਮੁਖ ਸਿੰਘ ਇਸ ਸਭਾ ਦੇ ਸਕੱਤਰ ਸਨ ।[1]

ਪਹਿਲਾਂ ਇਨ੍ਹਾਂ ਦੋਹਾਂ ਸਭਾਵਾਂ ਵਿਚ ਕਾਫ਼ੀ ਮਿਲਵਰਤਨ ਸੀ, ਪਰ ਪਿਛੋਂ ਵਿਚਾਰਾਂ ਦੇ ਫ਼ਰਕ ਕਾਰਣ ਪ੍ਰੋ: ਗੁਰਮੁਖ ਸਿੰਘ ਜੀ ਤੇ ਗਿਆਨੀ ਦਿੱਤ ਸਿੰਘ ਜੀ ਨੇ ਸ੍ਰ: ਅਤਰ ਸਿੰਘ ਭਦੌੜ ਦੀ ਪ੍ਰਧਾਨਗੀ ਹੇਠ 1886 ਈ: ਵਿਚ ਇੱਕ ਵੱਖਰਾ ਖਾਲਸਾ ਦੀਵਾਨ ਲਾਹੌਰ ਸਥਾਪਿਤ ਕਰ ਲਿਆ ।[2] ਛੂਤਛਾਤ ਇਸ ਪਾੜ ਦਾ ਇੱਕ ਵੱਡਾ ਕਾਰਣ ਸੀ ।[3]

ਦੋਹਾਂ ਦੀਵਾਨਾਂ ਵਲੋਂ ਸਿੱਖੀ ਪ੍ਰਚਾਰ ਦੇ ਵਿਦਿਅਕ ਸੁਧਾਰ ਦੇ ਆਸ਼ੇ ਨਾਲ ਕਈ ਸਕੂਲ ਸਥਾਪਿਤ ਹੋਏ ਤੇ ਸਾਹਿੱਤ ਵੀ ਉਪਜਿਆ ।[4] ਭਾਈ ਕਾਨ੍ਹ ਸਿੰਘ ਜੀ ਦੀਆਂ ਵੀ ਬਹੁਤੀਆਂ ਪੁਸਤਕਾਂ ਸਿੰਘ ਸਭਾ ਲਾਹੌਰ ਦੇ ਸੰਪਰਕ ਵਿਚ ਆਉਣ ਨਾਲ ਹੀ ਲਿਖੀਆਂ ਗਈਆਂ । ਪੂਰਨ ਤੌਰ ਉਤੇ ਭਾਈ ਸਾਹਿਬ ਦੇ ਲੇਖਕ-ਜੀਵਨ ਦਾ ਮੁੱਢ ਉਦੋਂ ਹੀ ਬੱਝਿਆ । ਵਿਦਿਅਕ ਪ੍ਰਚਾਰ ਲਈ ਦੋਹਾਂ ਸਿੰਘ ਸਭਾਵਾਂ ਨੇ ਰਲ ਕੇ ਖਾਲਸਾ ਕਾਲਜ ਦੀ ਸਥਾਪਨਾ ਦਾ ਯਤਨ ਕੀਤਾ ਤੇ ਲੋੜੀਂਦੀ ਮਾਇਆ ਇੱਕਠੀ ਕਰਕੇ, ਅੰਮ੍ਰਿਤਸਰ ਵਿਚ 5 ਮਾਰਚ 1892 ਨੂੰ ਖਾਲਸਾ ਕਾਲਜ ਦੀ ਨੀਂਹ ਰੱਖ ਦਿੱਤੀ ਗਈ ।[5]

ਇਸ ਸਮੇਂ ਪ੍ਰੋ: ਗੁਰਮੁਖ ਸਿੰਘ ਜੀ ਨਾਲ ਕੁਝ ਮਤਭੇਦ ਹੋ ਜਾਣ ਕਾਰਣ ਉਨ੍ਹਾਂ ਨੂੰ ਕੁਝ ਦੇਰ ਲਈ ਅਕਾਲ ਤਖ਼ਤ ਦੇ ਹੁਕਮ ਨਾਲ ਅਲਗ ਕਰ ਦਿਤਾ ਗਿਆ, ਪਰ ਗਿਆਨੀ ਦਿੱਤ ਸਿੰਘ ਜੀ ਦੇ ਉਦਮ ਨਾਲ ਪ੍ਰੋ: ਸਾਹਿਬ ਮੁੜ ਆਏ ।[6] ਦੋਹਾਂ ਸਭਾਵਾਂ ਵਲੋਂ ਫੇਰ ਖਾਲਸਾ ਕਾਲਜ ਤੇ ਸਮਾਜ ਸੁਧਾਰ ਵੱਲ ਪੂਰਾ ਧਿਆਨ ਦਿੱਤਾ ਗਿਆ ।

ਖਾਲਸਾ ਦੀਵਾਨ ਲਾਹੌਰ ਕੁਝ ਮਹੱਤਵਪੂਰਣ ਵਿਅਕਤੀਆਂ ਦੇ ਸੁਰਗਵਾਸ ਹੋ

---

1. ਵਿਸਾਖਾ ਸਿੰਘ, ਮਾਲਵਾ ਇਤਿਹਾਸ, ਪੰਨਾ 215.
2. ਮਾਲਵਾ ਇਤਿਹਾਸ, ਪੰਨਾ 219.
3. S. Khushwant Singh, A History of the Sikhs, Princeton University Press, New Jersey, U.S.A., 1966; Page 143.
4. ਪੰਜਾਬ ਪੰਨਾ 127-128.
5. ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬ ਦੀਆਂ ਲਹਿਰਾਂ, ਕਵਿਰਾਜ ਨਾਰਾਇਣ ਵਲੱਭ, ਨਿਆਮਤਪੁਰੀ 1954 ਪੰਨਾ 219.
6. ਪੰਜਾਬ ਦੀਆਂ ਲਹਿਰਾਂ, ਪੰਨਾ 266.

ਜਾਣ ਕਾਰਣ ਢਹਿੰਦੀਆਂ ਕਲਾ ਵਿਚ ਜਾਣ ਲੱਗਾਂ। ਪ੍ਰਧਾਨ ਸਰ ਅਤਰ ਸਿੰਘ ਭਦੌੜ (10 ਜੂਨ 1896 ਨੂੰ) ਰਾਜਾ ਬਿਕ੍ਰਮ ਸਿੰਘ ਫਰੀਦ ਕੋਟ (8 ਅਗਸਤ 1898 ਨੂੰ) ਪ੍ਰੋ: ਗੁਰਮੁਖ ਸਿੰਘ (24 ਸਤੰਬਰ 1898 ਨੂੰ) ਤੇ ਭਾਈ ਦਿੱਤ ਸਿੰਘ (6 ਸਤੰਬਰ 1901 ਨੂੰ) ਥੋੜੇ ਸਮੇਂ ਦੇ ਅੰਦਰ ਅੰਦਰ ਹੀ ਅਕਾਲ ਚਲਾਣਾ ਕਰ ਗਏ। ਇਸ ਨਾਲ ਖਾਲਸਾ ਦੀਵਾਨ ਲਾਹੌਰ ਦੀ ਹਾਲਤ ਡਾਵਾਂ-ਡੋਲ ਹੋ ਗਈ। ਇਹ ਸਥਿਤੀ ਵਰਤੀ ਜਾਣ ਕਾਰਣ 30 ਅਕਤੂਬਰ 1902 ਈ: ਨੂੰ 'ਚੀਫ ਖਾਲਸਾ' ਦੀਵਾਨ ਸਥਾਪਿਤ ਹੋਇਆ, ਜਿਸ ਦੇ ਪ੍ਰਧਾਨ ਭਾਈ ਅਰਜਨ ਸਿੰਘ ਤੇ ਸਕੱਤਰ ਸ੍ਰ: ਸੁੰਦਰ ਸਿੰਘ ਮਜੀਠੀਆ ਸਨ।

ਚੀਫ ਖਾਲਸਾ ਦੀਵਾਨ ਨੇ ਵਿਦਿਅਕ ਸੁਧਾਰ ਵਲ ਚੋਖਾ ਧਿਆਨ ਦਿੱਤਾ। ਕੁਝ ਚਿਰ ਇਹ ਦੀਵਾਨ ਚੜ੍ਹਦੀਆਂ ਕਲਾਂ ਵਿਚ ਰਿਹਾ ਤੇ ਇਸ ਦੇ ਪ੍ਰਭਾਵ ਹੇਠਾਂ ਸਿੱਖ ਧਰਮ ਬਾਰੇ ਸਾਹਿਤ ਉਪਜਿਆ। ਪਰ 13 ਅਪ੍ਰੈਲ 1919 ਨੂੰ ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਕਾਰਣ ਹਾਲਾਤ ਕਾਫ਼ੀ ਵਿਗੜ ਗਏ। ਜਿਸ ਕਾਰਣ ਇਸ ਦੀਵਾਨ ਦਾ ਕੰਮ ਵੀ ਢਿਲਾ ਪੈ ਗਿਆ।

ਸਿੰਘ-ਜਾਗ੍ਰਿਤੀ ਦਾ ਭਾਈ ਕਾਨ੍ਹ ਸਿੰਘ ਜੀ ਉਤੇ ਡੂੰਘਾ ਅਸਰ ਪਿਆ। ਆਪ ਇਸ ਲਹਿਰ ਦੇ ਸਾਹਿੱਤਕਾਰ ਅਤੇ ਪ੍ਰਚਾਰਕ ਦੇ ਰੂਪ ਵਿਚ ਸਾਹਮਣੇ ਆਉਂਦੇ ਰਹੇ। ਕਦੀ ਵੀ ਕੋਈ ਲਹਿਰ ਚੱਲੇ ਉਸ ਦੇ ਸਿਧਾਂਤਕਾਰ ਜਾ ਵਿਆਖਿਆਕਾਰ ਹੀ ਉਸਨੂੰ ਮਾਨਤਾ ਦਿਵਾਉਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ, ਭਾਈ ਵੀਰ ਸਿੰਘ ਦੀ ਤਰ੍ਹਾਂ ਸਿੱਖ ਧਰਮ ਨੂੰ ਹੀ ਆਪਣਾ ਪ੍ਰੇਰਣਾ ਸਰੋਤ ਮੰਨਦੇ ਹਨ, ਭਾਈ ਵੀਰ ਸਿੰਘ ਨੇ ਨਾਵਲ ਲਿਖੇ, ਨਾਟਕ ਲਿਖਿਆ, ਕਵਿਤਾ ਕਹੀ ਪਰ ਉਨ੍ਹਾਂ ਦਾ ਉਦੇਸ਼ ਇਸ ਮੌਲਿਕ ਸਾਹਿੱਤ ਦੇ ਪਿੱਛੇ ਸਿੱਖ ਭਾਵਨਾ ਨੂੰ ਚੜ੍ਹਦੀ ਕਲਾ ਵਿਚ ਰਖਣਾ ਸੀ। ਪਰ ਇਕ ਮੰਤਵ ਲਈ ਇਸ ਤਰ੍ਹਾਂ ਦੀਆਂ ਰਚਨਾਵਾਂ ਹੀ ਕਾਫ਼ੀ ਨਹੀਂ ਸਨ, ਜਿਵੇਂ ਜਨਮ ਸਾਖੀ ਦਾ ਸੰਪਾਦਨ, ਭਾਈ ਸੰਤੋਖ ਸਿੰਘ ਦੇ ਗ੍ਰੰਥ ਦਾ ਸੰਪਾਦਨ ਆਦਿ। ਸਗੋਂ ਵਿਵਾਦ ਗ੍ਰਸਤ ਇਤਿਹਾਸਕ ਤੱਥਾਂ ਉਤੇ ਚਾਨਣ ਪਾਉਣ ਤੇ ਜੀਵਨੀਆਂ ਰਚਣ ਦਾ ਕੰਮ ਵੀ ਕਰਨਾ ਪਿਆ।

ਭਾਈ ਕਾਨ੍ਹ ਸਿੰਘ ਮੌਲਿਕ ਗਲਪਕਾਰ ਜਾਂ ਨਾਟਕਕਾਰ ਨਹੀਂ ਸਨ, ਉਨ੍ਹਾਂ ਨੇ ਆਪਣੀ ਵਿਸ਼ੇਸ਼ ਪ੍ਰਾਪਤੀ ਛੰਦ, ਅਲੰਕਾਰ, ਨਿਰੁਕਤ, ਅਰਥਭੇਦ, ਕੋਸ਼ਕਾਰੀ, ਤੇ ਵਿਆਖਿਆ ਜਾਂ ਟੀਕਾ ਵਾਲੇ ਪਾਸੇ ਕੀਤੀ, ਤੇ ਇਸ ਲਈ ਸਿੱਖ ਧਰਮ ਦੀਆਂ ਨੀਹਾਂ ਦੀ ਮਜ਼ਬੂਤੀ ਲਈ ਜੋ ਵੀ ਕੰਮ ਵਿਦਵਤਾ ਰਾਹੀਂ ਹੋ ਸਕਦਾ ਸੀ, ਉਹੀ ਉਨ੍ਹਾਂ ਨੇ ਆਪਣਾ ਲਿਆ। ਉਹ ਭਾਈ ਵੀਰ ਸਿੰਘ ਨਾਲੋਂ ਵਧੇਰੇ ਰਾਜਨੀਤੀ ਵਿਚ ਹਿੱਸਾ ਲੈਂਦੇ ਸਨ, ਪਰ ਉਨ੍ਹਾਂ ਦੀ ਰਾਜਨੀਤੀ ਨਿੱਕੇ ਰਿਆਸਤੀ ਮਾਹੌਲ ਤਕ ਸੀਮਿਤ ਸੀ। ਇਸ ਲਈ ਉਨ੍ਹਾਂ ਦਾ ਬਹੁਤਾ ਧਿਆਨ ਆਪਣੀ ਵਿਦਿਆ ਰਾਹੀਂ ਲਿਖਤੀ ਸੇਵਾ ਕਰਨ ਜਾਂ ਸਮਾਜ-ਸੁਧਾਰ ਵਾਲੇ ਪਾਸੇ ਕੁਝ ਸਮਾਂ ਲਾਉਣ ਵਿਚ ਬੀਤਿਆ।

ਮੁੱਕਦੀ ਗੱਲ ਇਹ ਕਿ ਉਨ੍ਹਾਂ ਦੀ ਰਚਨਾ ਸਮੇਂ ਦੀ ਲੋੜ ਵਿਚੋਂ ਉਪਜੀ ਤੇ ਸੱਚੀ ਗੱਲ ਇਹ ਹੈ ਕਿ ਜਿਸ ਪ੍ਰਕਾਰ ਦੀ ਵਿਦਵਤਾ ਭਾਈ ਕਾਨ੍ਹ ਸਿੰਘ ਪਾਸ ਸੀ, ਉਸ ਪ੍ਰਕਾਰ ਦੀ ਵਿਦਵਤਾ ਨੂੰ ਜਾਰੀ ਰੱਖਣ ਵਾਲਾ ਕੋਈ ਵਿਦਵਾਨ ਭਾਈ ਸਾਹਿਬ ਦੇ ਪਿੱਛੋਂ ਸਿੱਖਾਂ ਵਿਚ ਅਜੇ ਤੱਕ ਨਹੀਂ ਹੋਇਆ।

ਕਾਂਡ ਤੀਜਾ

# ਭਾਈ ਸਾਹਿਬ ਦੀਆਂ ਰਚਨਾਵਾਂ

ਭਾਈ ਕਾਨ੍ਹ ਸਿੰਘ ਜੀ ਦੀਆਂ ਰਚੀਆਂ ਪੁਸਤਕਾਂ ਨੂੰ ਅਸੀਂ ਤਿੰਨ ਹਿੱਸਿਆਂ ਵਿਚ ਵੰਡ ਸਕਦੇ ਹਾਂ :—

1. ਮੌਲਿਕ ਰਚਨਾਵਾਂ
2. ਸੰਪਾਦਿਤ ਰਚਨਾਵਾਂ
3. ਅਣ ਛਪੀਆਂ ਰਚਨਾਵਾਂ

ਭਾਈ ਸਾਹਿਬ ਦੀ ਵਾਰਤਕ ਰਚਨਾ ਭੀ ਮਿਲਦੀ ਹੈ ਅਤੇ ਕਾਵਿ ਰਚਨਾ ਭੀ। ਕਵਿਤਾ ਦਾ ਕੋਈ ਮੌਲਿਕ ਸੰਗ੍ਰਹਿ ਨਹੀਂ ਮਿਲਦਾ। ਇੱਕੜ ਦੁਕੜ ਕਬਿੱਤ ਆਦਿ ਕਿਸੇ ਪੁਸਤਕ ਜਾਂ ਪੱਤਰ ਵਿਚ ਮਿਲਦੇ ਹਨ, ਵਾਰਤਕ ਦੀਆਂ ਸੰਪਾਦਿਤ ਪੁਸਤਕਾਂ ਕਾਫੀ ਗਿਣਤੀ ਵਿਚ ਪ੍ਰਾਪਤ ਹਨ। ਆਪ ਦੀਆਂ ਪੁਸਤਕਾਂ ਦਾ ਵੇਰਵਾ ਇਸ ਪ੍ਰਕਾਰ ਹੈ :

## 1. ਮੌਲਿਕ ਰਚਨਾਵਾਂ

1. ਰਾਜ ਧਰਮ

ਇਹ ਭਾਈ ਸਾਹਿਬ ਦੀ ਪਹਿਲੀ ਮੌਲਿਕ ਰਚਨਾ ਹੈ। ਇਹ ਪੁਸਤਕ ਹੁਣ ਉਪਲਭਤ ਨਹੀਂ। ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੀ ਪੁਸਤਕ 'ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ' ਵਿਚ ਇਸ ਸਬੰਧੀ ਇਸ ਪ੍ਰਕਾਰ ਲਿਖਿਆ ਹੈ :

ਇਹ ਗ੍ਰੰਥ ਭਾਈ ਸਾਹਿਬ ਦੀ ਪਹਿਲੀ ਅਤੇ ਉਸ ਵੇਲੇ ਦੀ ਰਚਨਾ ਹੈ ਜਦੋਂ ਆਪ ਮਹਾਰਾਜਾ ਹੀਰਾ ਸਿੰਘ ਜੀ ਦੇ ਪਾਸ ਮੁਸਾਹਿਬ ਸਨ। ਮਹਾਰਾਜਾ ਸਾਹਿਬ ਨੂੰ ਗ੍ਰੰਥ ਲਿਖਾਉਣ ਦਾ ਬਹੁਤ ਸ਼ੌਕ ਸੀ। ਹੋਰ ਭੀ ਕਈ ਗੁਣੀ ਗਿਆਨੀ ਉਨ੍ਹਾਂ ਨੇ ਇਸ ਕੰਮ ਲਈ ਨੌਕਰ ਰੱਖੇ ਹੋਏ ਸਨ। ਭਾਈ ਸਾਹਿਬ ਨੇ ਜਦ ਇਹ ਗ੍ਰੰਥ ਲਿਖਿਆ ਤਾਂ ਮਹਾਰਾਜਾ ਨੇ ਪ੍ਰਸੰਨ ਹੋ ਕੇ ਛਪਾਇਆ ਅਤੇ ਭਾਈ ਸਾਹਿਬ ਦਾ ਬਹੁਤ ਸਨਮਾਨ ਕੀਤਾ। ਇਸ ਗ੍ਰੰਥ ਦੇ ਅੱਖਰ ਗੁਰਮੁਖੀ ਅਤੇ ਬੋਲੀ ਪੁਰਾਣੇ ਢੰਗ ਦੀ ਹਿੰਦੀ ਹੈ ਤੇ ਇਸ ਵਿਚ ਬਹੁਤ ਕਰਕੇ ਮਹਾਰਾਜਾ ਹੀਰਾ ਸਿੰਘ ਜੀ ਦੇ ਹੀ ਖਿਆਲ ਸ਼ਾਮਿਲ ਹਨ। ਇਹ ਗ੍ਰੰਥ ਭਾਈ ਸਾਹਿਬ ਦੇ ਅਰੰਭਕ ਖ਼ਿਆਲਾਂ ਦਾ ਚਿਤ੍ਰ ਹੈ"[1]

---

ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ, ਪੰਨਾ-47

## 2. ਨਾਟਕ ਭਾਵਾਰਥ ਦੀਪਿਕਾ

ਇਸ ਗ੍ਰੰਥ ਵਿਚ ਭਾਈ ਕਾਨ੍ਹ ਸਿੰਘ ਨੇ ਕਵੀ ਹਿਰਦੇਰਾਮ ਦੁਆਰਾ ਲਿਖੇ ਗਏ ਪ੍ਰਸਿੱਧ 'ਹਨੂੰਮਾਨ ਨਾਟਕ' ਦੇ ਭਾਵਅਰਥ ਦਿੱਤੇ ਹਨ। ਇਹ ਚਾਰ ਸੌ ਇਕੱਤੀ ਸਫਿਆਂ ਦੀ ਵੱਡੇ ਆਕਾਰ ਦੀ ਪੁਸਤਕ ਹੈ। ਭਾਈ ਸਾਹਿਬ ਨਾਭੇ ਦੇ ਟਿੱਕਾ ਰਿਪੁਦਮਨ ਸਿੰਘ ਦੇ ਉਸਤਾਦ ਸਨ ਤੇ ਉਨ੍ਹਾਂ ਨੂੰ 'ਹਨੂੰਮਾਨ ਨਾਟਕ' ਪੜ੍ਹਾਇਆ ਕਰਦੇ ਸਨ। ਜਦੋਂ ਭਾਈ ਸਾਹਿਬ ਨਾਟਕ ਦਾ ਸਰਲ ਅਰਥ ਸਮਝਾਉਂਦੇ ਸਨ ਤਾਂ ਮਹਾਰਾਜਾ ਹੀਰਾ ਸਿੰਘ ਭੀ ਹਾਜ਼ਰ ਹੁੰਦੇ ਸਨ। ਮਹਾਰਾਜਾ ਸਾਹਿਬ ਬੜੇ ਵਿਦਿਆ ਪ੍ਰੇਮੀ ਸਨ ਅਤੇ ਉਹ ਭੀ ਕਈ ਵਾਰੀ ਭਾਵਅਰਥਾਂ ਬਾਰੇ ਰਾਏ ਪ੍ਰਗਟ ਕਰਦੇ ਹੁੰਦੇ ਸਨ। ਇਹ ਸਾਰੇ ਭਾਵਅਰਥ ਅਤੇ ਵਿਚਾਰ ਨੋਟ ਕਰ ਲਏ ਜਾਂਦੇ ਸਨ, ਜਿਨ੍ਹਾਂ ਨੂੰ ਬਾਅਦ ਵਿਚ ਗ੍ਰੰਥ ਦੀ ਸ਼ਕਲ ਦਿੱਤੀ ਗਈ।

ਇਸ ਗ੍ਰੰਥ ਦੀ ਲਿਪੀ ਗੁਰਮੁਖੀ ਹੈ ਪਰ ਬੋਲੀ ਹਿੰਦੀ। ਭਾਈ ਸਾਹਿਬ ਇਸ ਪੁਸਤਕ ਦੀ ਭੂਮਿਕਾ ਵਿਚ ਲਿਖਦੇ ਹਨ :

"ਇਸ 'ਨਾਟਕ ਭਾਵਾਰਥ ਦੀਪਿਕਾ' ਕੇ ਪ੍ਰਕਾਸ਼ ਹੋਨੇ ਦਾ ਮੁਖ ਕਾਰਣ ਯਹ ਹੈ ਕਿ ਜਬ ਮੈਂ ਸ੍ਰੀ ੫ ਯੁਤ ੧੧੧ ਰਾਜਕੁਮਾਰ ਰਿਪੁਦਮਨ ਸਿੰਘ ਸਾਹਿਬ ਬਹਾਦਰ ਕੋ ਨਾਟਕ ਪੜ੍ਹਾਯਾ ਕਰਤਾ ਥਾ ਤਬ ਸ੍ਰੀ ੫ ਹਜ਼ੂਰ ਮਹਾਰਾਜ ਸਾਹਿਬ ਭੀ, ਜੋ ਨਾਟਕ ਆਦਿਕ ਗ੍ਰੰਥੋਂ ਕੇ ਪਰਮ ਪੰਡਿਤ ਹੈਂ ਔਰ ਜਿਨ ਕੀ ਬੁੱਧੀ ਮੇਂ ਕੁਦਰਤੀ ਚਮਤਕਾਰ ਹੈਂ ਵਹਾਂ ਤਸ਼ਰੀਫ਼ ਲਾਯਾ ਕਰਤੇ, ਔਰ ਜਬ ਮੈਂ ਸਾਂਪ੍ਰਦਾਈ ਅਰਥ ਕਰ ਚੁਕਤਾ ਤਬ ਮਹਾਰਾਜਾ ਸਾਹਿਬ ਅਪਨਾ ਬਚਿਤ੍ਰ ਭਾਵ ਪ੍ਰਗਟ ਕਰਤੇ, ਜਿਸ ਤਰਹ ਨਾਟਕ ਕੇ ਸਮਾਪਤ ਹੋਨੇ ਤਕ ਯਹ ਪੁਸਤਕ ਬਨ ਗਯਾ।"[1]

"ਇਸ ਪੁਸਤਕ ਦੇ ਛਪਨ ਅਤੇ ਪ੍ਰਕਾਸ਼ਕ ਬਾਰੇ ਮੁਖ ਪ੍ਰਿਸ਼ਟ ਉਤੇ ਇਹ ਲਿਖਿਆ ਹੋਇਆ ਹੈ :

"ਨਾਟਕ ਭਾਵਾਰਥ ਦੀਪਿਕਾ"
ਜਿਸ ਕੋ ਸ੍ਰੀ ੧੧੧ ਯੁਤ ਬੈਰਾਜ ਧੰਸਾਵਤੰਸ ਮਾਲਵੇਂਦ੍ਰ
ਬਹਾਦੁਰ ਮਹਾਰਾਜਾ ਹੀਰਾ ਸਿੰਘ ਸਾਹਿਬ ਨਾਭਾ ਪਤੀ ਨੇ
ਦੇਸ਼ ਕੇ ਹਿਤ ਅਰਥ ਪ੍ਰਕਾਸ਼ ਕੀਆ।

ਔਰ

ਭਾਈ ਕਾਨ੍ਹ ਸਿੰਘ ਕੇ ਪ੍ਰਬੰਧ ਸੇ
ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਨੇ
ਅਪਨੇ ਮਤਬ ਮੁਫ਼ੀਦ ਆਮ ਪ੍ਰੈਸ ਲਾਹੌਰ ਮੇਂ ਛਾਪਾ।

ਭਾਈ ਸਾਹਿਬ ਦੇ ਵਿਚਾਰ ਵਿਚ ਇਸ ਗ੍ਰੰਥ ਦਾ ਮਨੋਰਥ ਲੋਕਾਂ ਨੂੰ ਧਾਰਮਕ ਰਚਨਾਵਾਂ ਦਾ ਭਾਵਾਰਥ ਸਮਝਾ ਕੇ ਅਮਲੀ ਰੂਪ ਵਿਚ ਅਪਨਾਉਣ ਦੀ ਪ੍ਰੇਰਣਾ ਦੇਣਾ ਹੈ।

---

1. ਨਾਟਕ ਭਾਵਾਰਥ ਦੀਪਿਕਾ; ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਮੁਫ਼ੀਦੇਆਮ ਪ੍ਰੈਸ, ਲਾਹੌਰ; 1888. ਪੰਨਾ 4

'ਹਨੂਮਾਨ ਨਾਟਕ' ਵਿਚ ਰਮਾਇਣ ਵਿਚੋਂ ਲਈ ਗਈ ਪੌਰਾਣਿਕ ਕਥਾ ਦਾ ਖੋਲ੍ਹ ਕੇ ਵਿਵਰਣ ਦਿੱਤਾ ਗਿਆ ਹੈ। ਭਾਈ ਸਾਹਿਬ ਨੇ ਪੂਰਨ ਤੌਰ ਉਤੇ ਭਾਵ ਸਪਸ਼ਟ ਕਰਨ ਲਈ ਵਿਆਖਿਆ ਕਾਫ਼ੀ ਲੰਮੀ ਦਿੱਤੀ ਹੈ। ਪਹਿਲਾਂ ਇਕ ਪੈਰ੍ਹਾ ਮੋਟੇ ਟਾਈਪ ਵਿਚ ਮੂਲ ਨਾਟਕ ਵਿਚੋਂ ਦਿੱਤਾ ਗਿਆ ਹੈ, ਫਿਰ ਹੇਠਾਂ ਉਸ ਦੇ ਅਰਥ ਦਿੱਤੇ ਹਨ। ਪਹਿਲੇ ਪੈਰੇ ਦੀ ਵਿਆਖਿਆ ਤੋਂ ਭਾਈ ਸਾਹਿਬ ਦੇ ਆਪਣੇ ਵਿਚਾਰ ਵੀ ਪ੍ਰਗਟ ਹੁੰਦੇ ਹਨ।

ਥਾਂ ਥਾਂ ਸਦਾਚਾਰੀ, ਨਿਆਇਸ਼ੀਲ ਤੇ ਗੁਣੀ ਪੁਰਖ ਬਣਨ ਦੀ ਪ੍ਰੇਰਨਾ ਦਿੱਤੀ ਗਈ ਹੈ। ਇਸਤ੍ਰੀਆਂ ਪ੍ਰਤੀ ਉਸ ਸਮੇਂ ਭਾਈ ਸਾਹਿਬ ਦੀ ਦ੍ਰਿਸ਼ਟੀ ਪੁਰਾਣੇ, ਸਥਾਪਿਤ ਰੰਗ ਵਾਲੀ ਜਾਪਦੀ ਹੈ। ਇਸਤ੍ਰੀਆਂ ਨੂੰ ਪਰਦੇ ਵਿਚ ਰਹਿਣ ਅਤੇ ਹੁਕਮ ਮੰਨਣ ਦੀ ਪ੍ਰੇਰਣਾ ਦਿੱਤੀ ਹੈ।

ਇਸ ਕਿਤਾਬ ਦੇ ਅਧਿਐਨ ਤੋਂ ਭਾਈ ਸਾਹਿਬ ਦੀ ਵਿਸ਼ਾਲ ਜਾਣਕਾਰੀ ਦਾ ਪਤਾ ਲਗਦਾ ਹੈ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਸੰਸਕ੍ਰਿਤ ਸਲੋਕਾਂ, ਗੁਰਬਾਣੀ ਅਤੇ ਭਗਤਾਂ ਦੀ ਰਚਨਾ ਵਿਚੋਂ ਕਈ ਥਾਂ ਹਵਾਲੇ ਲਏ ਹਨ। ਭੂਮਿਕਾ ਦੇ ਅੰਤ ਉਤੇ ਟਿੱਕਾ ਰਿਪੁਦਮਨ ਸਿੰਘ ਨੂੰ ਅਸ਼ੀਰਵਾਦ ਦੇਂਦਿਆਂ ਤਿੰਨ ਕਬਿੱਤ ਲਿਖੇ ਹਨ। ਇਕ ਦੋਹਾ ਗ੍ਰੰਥ ਦੀ ਸਮਾਪਤੀ ਬਾਦ ਲਿਖਿਆ ਹੈ। ਇਸ ਤਰ੍ਹਾਂ ਆਪ ਦੀ ਕਾਵਿਕ ਪ੍ਰਤਿਭਾ ਦਾ ਭੀ ਪਤਾ ਚੱਲਦਾ ਹੈ।

ਗ੍ਰੰਥ ਦੀ ਭਾਸ਼ਾ ਮਿਸ਼੍ਰਿਤ ਹੈ। ਇਸ ਤਰ੍ਹਾਂ ਦੀ ਰਲਗੱਡ ਭਾਸ਼ਾ ਨਿਰਮਲੇ ਤੇ ਉਦਾਸੀ ਵਿਦਵਾਨਾਂ ਦੀਆਂ ਲਿਖਤਾਂ ਵਿਚ ਆਮ ਮਿਲਦੀ ਹੈ। ਬੋਲੀ ਭਾਵੇਂ ਹਿੰਦੀ ਹੈ ਪਰ ਉਰਦੂ ਫ਼ਾਰਸੀ, ਪੰਜਾਬੀ ਤੇ ਕਿਤੇ ਕਿਤੇ ਅੰਗਰੇਜ਼ੀ ਦੇ ਸ਼ਬਦ ਭੀ ਵਰਤੇ ਹਨ। ਬਹੁਤੇ ਵਿਸਤਾਰ ਕਾਰਣ ਕਈ ਵਾਰੀ ਗੱਲ ਖਿੰਡੀ ਜਿਹੀ ਲਗਦੀ ਹੈ ਪਰ ਸਾਰੀ ਵਿਆਖਿਆ ਦੇ ਅੰਤ ਉਤੇ ਨਿਕਲਦਾ ਸਿੱਟਾ ਕਥਾ ਦੀਆਂ ਘੁੰਡੀਆਂ ਜੋੜੀ ਰਖਦਾ ਹੈ। ਮਹਾਰਾਜਾ ਨਾਭਾ ਵਲੋਂ ਇਸ ਗ੍ਰੰਥ ਦੀ ਰਚਨਾ ਉਤੇ ਭਾਈ ਸਾਹਿਬ ਨੂੰ ਬੜੀ ਪ੍ਰਸ਼ੰਸਾ ਮਿਲੀ।

## 3. ਹਮ ਹਿੰਦੂ ਨਹੀਂ

ਇਹ ਭਾਈ ਸਾਹਿਬ ਦੀ ਤੀਜੀ ਪੁਸਤਕ ਹੈ। ਇਹ ਰਚਨਾ ਸਿੰਘ ਸਭਾ ਲਹਿਰ ਦੇ ਮੁੱਢਲੇ ਪ੍ਰਭਾਵ ਦੀ ਉਪਜ ਹੈ। ਇਸ ਵਿਚ ਸਿੱਖਾਂ ਦੇ ਹਿੰਦੂ ਹੋਣ ਵਾਲੇ ਵਿਚਾਰ ਦਾ ਦਲੀਲਾਂ ਦੇ ਕੇ ਖੰਡਨ ਕੀਤਾ ਹੈ। ਮੁੱਢਲੇ ਪੰਨੇ ਉਤੇ ਹੀ ਵਿਸ਼ੇ ਵੱਲ ਸੰਕੇਤ ਕਰ ਦਿਤਾ ਹੈ :

"ਹਮ ਹਿੰਦੂ ਨਹੀਂ
ਅਰਥਾਤ
ਹਿੰਦੂ ਮੁਸਲਮਾਨ ਆਦਿਕੋਂ ਸੇ
ਭਿੰਨ
(ਖਾਲਿਸਾ)"
ਹੈਂ।[1]

1. 'ਹਮ ਹਿੰਦੂ ਨਹੀਂ'' ਮੁੱਖ ਪੰਨਾ-ਖਾਲਸਾ ਪ੍ਰੈਸ ਲਾਹੌਰ, ਸੰਨ 1897

ਇਸ ਪੁਸਤਕ ਵਿਚ ਆਪ ਨੇ ਆਪਣਾ ਪੂਰਾ ਨਾਮ ਨਹੀਂ ਦਿੱਤਾ ਹੋਇਆ, ਸਿਰਫ਼ ਇਤਨਾ ਹੀ ਲਿਖਿਆ ਹੈ :

ਆਪਦਾ ਸੇਵਕ

ਐਚ.ਬੀ.

ਇਹ ਅੰਗਰੇਜ਼ੀ ਅੱਖਰਾਂ ਵਿਚ ਆਪ ਦੇ ਉਪਨਾਮ 'ਹਰਿ ਬ੍ਰਿਜੇਸ' ਵੱਲ ਕੀਤਾ ਸੰਕੇਤ ਹੈ। ਅਜਿਹਾ ਭਾਈ ਸਾਹਿਬ ਨੇ ਬੇਲੋੜੇ ਵਿਵਾਦ ਤੋਂ ਬਚਣ ਲਈ ਕੀਤਾ ਪਰ ਫੇਰ ਵੀ ਇਹ ਕਿਤਾਬ ਬੜੀ ਚਰਚਾ ਦਾ ਕਾਰਣ ਬਣੀ।

ਇਹ ਕਿਤਾਬ ਅਤਿ ਨਾਟਕੀ ਢੰਗ ਨਾਲ ਲਿਖੀ ਹੋਈ ਹੈ। ਦੋ ਵਿਅਕਤੀਆਂ—ਇਕ ਹਿੰਦੂ ਅਤੇ ਇਕ ਸਿੱਖ ਵਿਚ ਵਿਚਾਰ ਵਿਮਰਸ਼ ਹੁੰਦਾ ਦਿਖਾਇਆ ਹੈ। ਸੁਆਲਾਂ ਜੁਆਬਾਂ ਦੇ ਰੂਪ ਵਿਚ ਪੇਸ਼ ਕੀਤੀ ਇਹ ਰਚਨਾ ਨਿਰਾ ਨਾਟਕ ਹੀ ਜਾਪਦੀ ਹੈ ਪਹਿਲਾਂ ਹਿੰਦੂ ਦਾ ਸ਼ੰਕਾ ਦਿੱਤਾ ਹੈ ਫੇਰ ਸਿੱਖ ਕੋਲੋਂ ਉਸ ਦੀ ਨਿਵਿਰਤੀ ਕਰਾਈ ਹੈ। ਸਿੱਖ ਦੇ ਰੂਪ ਵਿਚ ਲੇਖਕ ਆਪ ਬੋਲਦਾ ਜਾਪਦਾ ਹੈ। ਆਪਣੇ ਵਿਚਾਰ ਅਤੇ ਤਰਕ ਨੂੰ ਜ਼ੋਰਦਾਰ ਬਣਾਉਣ ਲਈ ਗੁਰਬਾਣੀ ਅਤੇ ਭਗਤ ਬਾਣੀ ਵਿਚੋਂ ਤੁਕਾਂ ਦਿੱਤੀਆਂ ਹਨ। ਇਨ੍ਹਾਂ ਤੁਕਾਂ ਵਿਚਲੇ ਔਖੇ ਸ਼ਬਦਾਂ ਦੀ ਵਿਆਖਿਆ ਭੀ ਹੇਠਾਂ ਫੁਟ ਨੋਟਾਂ ਵਿਚ ਕਰ ਦਿੱਤੀ ਹੈ।

ਆਪ ਦੀ ਇਸ ਰਚਨਾ ਦਾ ਹਿੰਦੂਆਂ ਵੱਲੋਂ ਬੜਾ ਸਖ਼ਤ ਵਿਰੋਧ ਹੋਇਆ। ਇਸ ਕਾਰਨ ਆਪ ਨੂੰ ਕੁਝ ਦੇਰ ਨੌਕਰੀਓਂ ਭੀ ਅਲੱਗ ਹੋਣਾ ਪਿਆ। ਭਾਵੇਂ ਮਹਾਰਾਜਾ ਹੀਰਾ ਸਿੰਘ ਦੁਆਰਾ ਕਾਨੂੰਨਦਾਨ ਕੋਲੋਂ ਮੰਗੀ ਰਾਇ ਆਪਦੇ ਹੱਕ ਵਿਚ ਹੀ ਸੀ। ਇਸ ਸੰਬੰਧ ਵਿਚ ਇਕ ਯੋਰਪੀਨ ਕਾਨੂੰਨਦਾਨ ਮਿਸਟਰ ਅੰਚ. ਈ. ਰੇਟੀਗਨ ਨੇ ਇਹ ਵਿਚਾਰ ਮਹਾਰਾਜਾ ਹੀਰਾ ਸਿੰਘ ਨੂੰ ਲਿਖ ਕੇ ਭੇਜਿਆ :—

"ਮੈਂ 'ਹਮ ਹਿੰਦੂ ਨਹੀਂ' ਰਿਸਾਲੇ ਦਾ ਅੰਗਰੇਜ਼ੀ ਤਰਜਮਾ ਪੜ੍ਹਿਆ ਹੈ। ਇਹ ਰਚਨਾ ਇਕ ਸਿਰੇ ਤੋਂ ਦੂਜੇ ਸਿਰੇ ਤਾਈਂ ਨਿਰੋਲ ਧਾਰਮਿਕ ਹੈ ਤੇ ਇਸ ਤਰੀਕੇ ਨਾਲ ਲਿਖਿਆ ਗਿਆ ਹੈ ਕਿ ਇਹ ਕਿਸੇ ਤਰ੍ਹਾਂ ਭੀ ਕਿਸੇ ਦਾ ਦਿਲ ਨਹੀਂ ਦੁਖ ਸਕਦਾ। ਇਸ ਵਿਚ ਹਿੰਦੂ ਧਰਮ ਦਾ ਜ਼ਿਕਰ ਅਜਿਹੇ ਢੰਗ ਨਾਲ ਕੀਤਾ ਹੈ ਕਿ ਥੋੜੀ ਜਿਹੀ ਭੀ ਬੇਅਦਬੀ ਨਹੀਂ ਪਾਈ ਜਾਂਦੀ। ਮੈਂ ਨਹੀਂ ਸਮਝਦਾ ਕਿ ਕੋਈ ਕਿਸ ਤਰ੍ਹਾਂ ਆਖ ਸਕਦਾ ਹੈ ਕਿ ਰਿਸਾਲਾ ਬਣਾਉਣ ਵਾਲੇ ਦੇ ਖ਼ਿਆਲਾਤ ਕਿਸੇ ਦੇ ਦਿਲ ਦੁਖਾਉਣ ਵਾਲੇ ਹਨ। ਮੈਂ ਆਪਣੀ ਰਾਇ ਇਸ ਰਿਸਾਲੇ ਬਾਬਤ ਪ੍ਰਗਟ ਕਰਦਾ ਹਾਂ ਕਿ ਇਸ ਕਿਤਾਬ ਬਾਰੇ ਕੋਈ ਕਾਨੂੰਨੀ ਇਤਰਾਜ਼ ਨਹੀਂ ਕੀਤਾ ਜਾ ਸਕਦਾ"।[1] ਇਹ ਕਿਤਾਬ ਪਹਿਲੋ ਪਹਿਲ ਹਿੰਦੀ ਵਿਚ ਲਿਖੀ ਗਈ ਅਤੇ ਬਾਅਦ ਵਿਚ ਇਸਨੂੰ ਪੰਜਾਬੀ ਵਿਚ ਉਲਥਾਇਆ ਗਿਆ। ਬੋਲੀ ਫਿਰ ਭੀ ਹਿੰਦੀ ਹੀ ਰਹੀ, ਸਿਰਫ਼ ਲਿਪੀ ਗੁਰਮੁਖੀ ਕਰ ਦਿੱਤੀ ਗਈ। ਬੋਲੀ ਇਸ ਕਿਤਾਬ ਦੀ ਭੀ ਮਿਸ਼੍ਰਿਤ ਹੀ ਹੈ। ਉਰਦੂ ਪੰਜਾਬੀ ਤੇ ਅੰਗਰੇਜ਼ੀ ਸ਼ਬਦਾਂ ਦੀ ਵਰਤੋਂ ਵੀ ਕਿਤੇ ਕਿਤੇ ਕੀਤੀ ਹੈ।

1. 'ਪ੍ਰਸਿਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ—ਪੰਨਾ 26

ਕਿਉਂਕਿ ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠਾਂ ਲਿਖੀਆਂ ਕਿਤਾਬਾਂ ਤੇ ਰਚਨਾਵਾਂ ਦਾ ਮਨੋਰਥ ਸਿੱਖੀ ਦਾ ਵਾਧਾ ਕਰਨਾ ਸੀ ਇਸ ਕਰਕੇ ਇਸ ਪੁਸਤਕ ਵਿਚੋਂ ਪ੍ਰਚਾਰ ਦਾ ਰੰਗ ਭੀ ਉਘੜਦਾ ਹੈ ਪਰ ਜਿਸ ਪ੍ਰਕਾਰ ਇਸ ਨੂੰ ਪੇਸ਼ ਕੀਤਾ ਹੈ ਉਹ ਬੜਾ ਦਿਲਚਸਪ ਹੈ। ਪਾਠਕ ਦੀ ਰੁਚੀ ਨੂੰ ਝੱਟ ਲੇਖਕ ਆਪਣੇ ਵੱਲ ਕਰ ਲੈਂਦਾ ਹੈ। ਅਤਿ ਵਿਦਵਤਾ ਭਰੀਆਂ ਦਲੀਲਾਂ ਨਾਲ ਕਈ ਸ਼ੰਕਿਆਂ ਦਾ ਸਮਾਧਾਨ ਕੀਤਾ ਹੈ।

ਜਿਸ ਵੇਲੇ ਇਹ ਕਿਤਾਬ ਲਿਖੀ ਉਸ ਸਮੇਂ ਦੇ ਹਾਲਤ ਅਤੇ ਲੋੜ ਨੂੰ ਵੇਖਦਿਆਂ ਇਹ ਰਚਨਾ ਮਹੱਤਵਪੂਰਨ ਕਹਿਲਾਉਣ ਦੀ ਹੱਕਦਾਰ ਹੈ।

## 4. ਟੀਕਾ ਵਿਸ਼ਨੂ ਪੌਰਾਣ

ਇਹ ਪੁਸਤਕ 1903 ਵਿਚ ਮਹਾਰਾਜਾ ਨਾਭਾ ਵੱਲੋਂ ਛਪਾਈ ਗਈ। ਜਿਵੇਂ ਕਿ ਨਾਮ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਇਸ ਕਿਤਾਬ ਵਿਚ ਵਿਸ਼ਨੂ ਪੁਰਾਣ ਦਾ ਟੀਕਾ ਕੀਤਾ ਗਿਆ ਹੈ। ਇਸ ਪੁਸਤਕ ਦੀ ਲਿਪੀ ਤਾਂ ਗੁਰਮੁਖੀ ਹੈ ਪਰ ਬੋਲੀ ਹਿੰਦੋਸਤਾਨੀ ਹੈ। ਦੋ ਪ੍ਰਕਾਰ ਦਾ ਛਾਪਾ ਵਰਤਿਆ ਗਿਆ ਹੈ। ਛੋਟੇ ਛਾਪੇ ਵਿਚ ਭਾਈ ਸਾਹਿਬ ਨੇ ਆਪਣੀਆਂ ਟਿੱਪਣੀਆਂ ਦਿੱਤੀਆਂ ਹਨ, ਕਈ ਥਾਂ ਸ਼ੈਲੀ ਵਿਅੰਗਾਤਮਕ ਹੋ ਉਘੜੀ ਹੈ। ਪੁਰਾਤਨ ਸਮੇਂ ਨਾਲ ਸਮਕਾਲੀ ਸਮੇਂ ਨੂੰ ਤੁਲਨਾਇਆ ਹੈ।

ਪੁਰਾਣ ਦੇ ਮੂਲ ਵਿਚਾਰ ਨੂੰ ਟਿੱਪਣੀਆਂ ਵਿਚ ਚੰਗੀ ਤਰ੍ਹਾਂ ਸਪਸ਼ਟ ਕਰ ਦਿੱਤਾ ਹੈ। ਜਿਸ ਨਾਲ ਕਿਸੇ ਭਰਮ ਭੁਲੇਖੇ ਨੂੰ ਥਾਂ ਨਾ ਮਿਲ ਸਕੇ। ਇਹ ਜਤਨ ਉਨ੍ਹਾਂ ਦੀ ਵਿਦਵਤਾ ਦੀ ਸਾਖੀ ਭਰਨ ਵਾਲਾ ਹੈ। ਬੋਲੀ ਰਲੀ ਮਿਲੀ ਹੈ। ਉਦਾਹਰਣ ਲਈ ਵੇਖੋ :—

"ਦੇਖੋ ਅਬ ਪੰਡਤਾਈ ਕਹਾਂ ਹੈ ਜਿਤਨਾ ਚਿਰ ਬਾਸਨਾ ਨਹੀਂ ਛੂਟਤੀ ਸਭ ਕਰਮ ਨਿਸਫਲ ਹੈਂ। ਸੋ ਬਾਸਨਾ ਕਾ ਛੂਟਨਾ ਨਿਹਾਯਤ ਮੁਸ਼ਕਲ ਹੈ। ਦੇਖੋ ਅਬ ਕੋਈ ਬਾਸਨਾ ਕੋ ਤਯਾਗਤਾ ਹੈ।"[1]

ਗੁਟਕੇ ਦੇ ਆਕਾਰ ਦੀ ਇਸ ਛੋਟੀ ਜਿਹੀ ਰਚਨਾ ਵਿਚ ਕਈ ਥਾਂ ਉਪਰੋਕਤ ਪ੍ਰਕਾਰ ਦੀਆਂ ਟਿੱਪਣੀਆਂ ਮਿਲਦੀਆਂ ਹਨ।

## 5. ਸ਼ਰਾਬ ਨਿਸ਼ੇਧ

ਭਾਈ ਸਾਹਿਬ ਦੀ ਇਹ ਪੁਸਤਕ ਅਪ੍ਰੈਲ 1907 ਵਿਚ ਲਾਹੌਰ ਵਿਖੇ ਛਪੀ। ਜਿਵੇਂ ਕਿ ਨਾਮ ਤੋਂ ਹੀ ਸਪਸ਼ਟ ਹੋ ਜਾਂਦਾ ਹੈ। ਇਸ ਕਿਤਾਬ ਵਿਚ ਸ਼ਰਾਬ ਦੇ ਵਧਦੇ ਪ੍ਰਚਾਰ ਨੂੰ ਰੋਕਣ ਦਾ ਭਰਪੂਰ ਯਤਨ ਕੀਤਾ ਗਿਆ ਹੈ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਗੁਰਬਾਣੀ, ਪੁਰਾਤਨ ਪੂਰਬੀ ਪੱਛਮੀ ਪੁਸਤਕਾਂ ਤੇ ਵਿਦਵਾਨਾਂ ਆਦਿ ਦੇ ਵਿਚਾਰ ਦਿੱਤੇ ਹਨ।

---

1. ਟੀਕਾ ਵਿਸ਼ਨੂੰ ਪੌਰਾਣ, ਪ੍ਰ.ਮ ਸਿੰਘ ਮਾਲਕ, ਦੁਰਗਾ ਪ੍ਰੈਸ, ਰਿਆਸਤ ਨਾਭਾ, 1903, ਪੰਨਾ-100

ਵਿਸ਼ਾ ਸਮਾਜ ਸੁਧਾਰਕ ਹੈ। ਪੁਸਤਕ ਦੇ ਅਰੰਭ ਵਿਚ ਲਿਖਿਆ :—

"ਆਪਣੇ ਦੇਸ਼ ਭਾਈਆਂ ਦੇ ਹਿਤਅਰਥ ਰਚਕੇ . . . ਛਪਵਾਯਾ," ਸਭ ਤੋਂ ਪਹਿਲਾਂ ਗੁਰਬਾਣੀ ਦੀਆਂ ਇਹ ਸਤਰਾਂ ਦਿੱਤੀਆਂ ਹਨ:—

"ਇਤ ਮਦ ਪੀਤੈ ਨਾਨਕਾ ਬਹੁਤੇ ਖਟੀਅਹਿ ਵਿਕਾਰ।"

ਪੁਸਤਕ ਦੇ ਨਾਂ ਅਤੇ ਉਪਰੋਕਤ ਤੁਕਾਂ ਤੋਂ ਲੇਖਕ ਦੀ ਦ੍ਰਿਸ਼ਟੀ ਸਪਸ਼ਟ ਹੋ ਜਾਂਦੀ ਹੈ। ਜਿਹੜੇ ਸਮੇਂ ਭਾਈ ਸਾਹਿਬ ਨੇ ਰਚਨਾ ਕੀਤੀ ਉਸ ਵੇਲੇ ਸਮਾਜ ਸੁਧਾਰ ਦੀ ਲਹਿਰ ਚੱਲੀ ਹੋਈ ਸੀ, ਕਿਉਂਕਿ ਉਨ੍ਹਾ ਦਾ ਮਨੋਰਥ ਸਿੱਖਾਂ ਨੂੰ ਅਤੇ ਪੰਜਾਬੀਆਂ ਨੂੰ ਪਤਨ ਵਲ ਜਾਣ ਤੋਂ ਰੋਕਣਾ ਸੀ। ਇਸ ਲਈ ਸਾਰੀ ਰਚਨਾ ਧਰਮ ਅਤੇ ਸੁਧਾਰ ਵਲ ਪ੍ਰੇਰਦੀ ਹੈ।

ਭਾਈ ਸਾਹਿਬ ਨੇ ਆਪਣੇ ਵਿਚਾਰਾਂ ਅਤੇ ਅੰਕੜਿਆਂ ਨੂੰ ਪ੍ਰਭਾਵਸ਼ਾਲੀ ਤੇ ਨਿਸ਼ਚਿਤ ਬਨਾਉਣ ਲਈ ਸਰਕਾਰੀ ਅੰਕੜੇ ਥਾਂ ਥਾਂ ਉਤੇ ਦਿੱਤੇ ਹਨ। ਸ਼ਰਾਬ ਦੀ ਨਿਖੇਧੀ ਕਰਦਿਆਂ ਗੁਰਮਤ ਵਿਚੋਂ ਬੜੀਆਂ ਪ੍ਰਭਾਵਸ਼ਾਲੀ ਮਿਸਾਲਾਂ ਚੁਣ ਕੇ ਦਿੱਤੀਆਂ ਹਨ। ਜਿਵੇਂ ਸਫਾ 5 ਅਤੇ 6 ਉਤੇ ਲਿਖਦੇ ਹਨ:—

"ਅੰਮ੍ਰਿਤ ਕਾ ਵਪਾਰੀ ਹੋਵੈ
ਕਿਆ ਮਦ ਛੂਛੈ ਭਾਉ ਧਰੇ"

ਇਤਨਾ ਹੀ ਨਹੀਂ ਅਚਾਰੀਆ ਮਨੂੰ, ਹਜ਼ਰਤ ਸੁਲੇਮਾਨ, ਹਜ਼ਰਤ ਈਸਾ ਤੇ ਹਜ਼ਰਤ ਮੁਹੰਮਦ ਦੇ ਕਥਨ ਵੀ ਦਿੱਤੇ ਹਨ, ਜਿਹੜੇ ਆਪਣੇ ਮਤ ਦੀ ਪੂਰੀ ਤਰ੍ਹਾਂ ਪੁਸ਼ਟੀ ਕਰਦੇ ਹਨ। ਇਸ ਤਰ੍ਹਾਂ ਆਪ ਨੇ ਸਾਰੇ ਧਰਮਾਂ ਵਿਚ ਸ਼ਰਾਬ ਦਾ ਅਤਿ ਨੀਵਾਂ ਦਰਜਾ ਦਰਸਾਇਆ ਹੈ।

ਵੀਹਵੀਂ ਸਦੀ ਦੇ ਆਰੰਭ ਵਿਚ ਬਹੁਤ ਨਵੇਂ ਪੜ੍ਹੇ ਲਿਖੇ ਭਾਰਤੀ, ਪਛਮੀ ਵਿਦਵਾਨਾਂ ਦੇ ਕਥਨ ਨੂੰ ਹੀ ਅਖੀਰਲਾ ਫੈਸਲਾ ਮੰਨਦੇ ਹਨ। ਅਜਿਹੇ ਪੜ੍ਹਿਆਂ ਲਿਖਿਆਂ ਨੂੰ ਹੀ ਸਿੱਧੇ ਰਸਤੇ ਪਾਉਣ ਲਈ ਆਪ ਨੇ ਭਾਰਤੀ ਵਿਦਵਾਨਾਂ ਦੇ ਵਿਚਾਰਾਂ ਦੇ ਨਾਲ ਮੇਲ ਖਾਂਦੇ ਪਛਮੀ ਵਿਦਵਾਨਾਂ ਦੇ ਕੁਝ ਵਿਚਾਰ ਵੀ ਦਿੱਤੇ ਹਨ। ਜਿਵੇਂ ਵਾਲਟਰ ਐਨ. ਐਡਵਰਡਜ਼,[1] ਸਰ ਫ੍ਰੈਡਰਿਕ ਟ੍ਰੇਵਸ[2], ਦੇ ਹਵਾਲੇ ਦਿੱਤੇ ਹਨ। ਇਸੇ ਪ੍ਰਕਾਰ 'ਦੀ ਰਾਯਲ ਆਰਮੀ ਟੈਂਪਰੈਂਸ ਐਸੋਸੀਏਸ਼ਨ' ਦੀ ਸਾਲਾਨਾ ਰਿਪੋਰਟ ਦਾ ਜ਼ਿਕਰ ਕੀਤਾ ਹੈ[3] ਅੱਗੇ ਜਾ ਕੇ 'ਵੈਨਗਾਰਡ' ਰਿਸਾਲੇ ਵਿਚੋਂ ਡਾ. ਏ. ਐਲ. ਆਰਮਰਡ ਦੇ ਵਿਚਾਰ ਦਿੱਤੇ ਹਨ।[4] ਇਹ ਸਾਰੇ ਹੀ ਪ੍ਰਯਤਨ ਉਨ੍ਹਾਂ ਦੀਆਂ ਦਲੀਲਾਂ ਨੂੰ ਬੜਾ ਸ਼ਕਤੀਵਾਨ ਬਣਾ ਦਿੰਦੇ ਹਨ।

---

1. ਸ਼ਰਾਬ ਨਿਸ਼ੇਧ-ਪੰਨਾ 15
2. ਸ਼ਰਾਬ ਨਿਸ਼ੇਸ-ਪੰਨਾ 17
3. ਸ਼ਰਾਬ ਨਿਸ਼ੇਧ-ਪੰਨਾ 16
4. ਸ਼ਰਾਬ ਨਿਸ਼ੇਧ-ਪੰਨਾ 19 ਮੁਫ਼ੀਆਮ ਪ੍ਰੈਸ, ਲਾਹੌਰ-ਸੰਨ-1907

ਇਸ ਤਰ੍ਹਾਂ ਦੀਆਂ ਨਿਰੋਲ ਵਾਰਤਕ ਦੀਆਂ ਪੁਸਤਕਾਂ ਭਾਈ ਸਾਹਿਬ ਨੇ ਬਹੁਤੀਆਂ ਨਹੀਂ ਲਿਖੀਆਂ ਫੇਰ ਵੀ ਇਸ ਰਾਹੀਂ ਉਨ੍ਹਾਂ ਦੀ ਬੋਲੀ ਤੇ ਸ਼ੈਲੀ ਬਾਰੇ ਪਤਾ ਚਲਦਾ ਹੈ। ਉਨ੍ਹਾਂ ਦੀ ਸ਼ੈਲੀ ਨੂੰ ਕਥਾਕਾਰੀ ਟੀਕਾਕਾਰੀ ਸ਼ੈਲੀ ਆਖਿਆ ਜਾ ਸਕਦਾ ਹੈ ਕਿਉਂਕਿ ਸੰਬੋਧਨ, ਧਾਰਮਿਕ, ਇਤਿਹਾਸਿਕ ਤੇ ਪੌਰਾਣਿਕ ਪ੍ਰਮਾਣ ਅਤੇ ਜਜ਼ਬਾਤੀ ਅਪੀਲ ਆਦਿ ਕਈ ਲਛਣ ਆਪ ਦੀ ਰਚਨਾ ਵਿਚ ਇਸ ਸ਼ੈਲੀ ਵਾਲੇ ਪਾਏ ਜਾਂਦੇ ਹਨ।

ਬੋਲੀ ਉਤੇ ਮਲਵਈ ਅਸਰ ਦਿਸਦਾ ਹੈ। ਹਿੰਦੀ ਦਾ ਪ੍ਰਭਾਵ ਤਾਂ ਹੈ ਹੀ, ਅੰਗਰੇਜ਼ੀ ਦੇ ਸ਼ਬਦ ਭੀ ਸੁਭਾਵਿਕ ਹੀ ਵਰਤੇ ਹਨ। ਕਈ ਥਾਂ ਵਾਕ ਬਣਤਰ ਉਤੇ ਉਰਦੂ ਅਸਰ ਹੈ। ਵਾਕਾਂ ਨੂੰ ਲਮਕਾਉਣ ਦੀ ਰੁਚੀ ਹੈ। ਸ਼ਬਦਜੋੜ ਅਤੇ ਸ਼ਬਦਰੂਪ ਸਾਡੀ ਹੁਣ ਦੀ ਪ੍ਰਚਲਿਤ ਕੇਂਦਰੀ ਟਕਸਾਲੀ ਪੰਜਾਬੀ ਨਾਲੋਂ ਭਿੰਨ ਹਨ। ਕਾਰਣ ਇਹ ਹੈ ਜਿਸ ਸਮੇਂ ਦੀ ਇਹ ਰਚਨਾ ਹੈ ਉਸ ਵੇਲੇ ਪੰਜਾਬੀ ਵਲ ਬਹੁਤਾ ਧਿਆਨ ਨਹੀਂ ਸੀ ਦਿੱਤਾ ਜਾਂਦਾ। ਵਿਦਵਾਨ ਲੋਕ ਇਸ ਨੂੰ ਗ੍ਰਾਮੀਣ ਭਾਸ਼ਾ ਹੀ ਮੰਨਦੇ ਸਨ ਅਤੇ ਪੰਜਾਬੀ ਦੀ ਥਾਂ ਉਰਦੂ, ਫ਼ਾਰਸੀ ਤੇ ਬ੍ਰਜ ਨੂੰ ਤਰਜੀਹ ਦਿੱਤੀ ਜਾਂਦੀ ਸੀ।

ਪ੍ਰਚਾਰ ਹਿੱਤ ਲਿਖੀ ਗਈ ਇਹ ਪੁਸਤਕ ਆਪਣੇ ਆਸ਼ੇ ਵਿਚ ਸਫਲ ਹੋਣ ਲਈ ਹਰ ਤਰ੍ਹਾਂ ਯਤਨ ਸ਼ੀਲ ਹੈ।

ਭਾਈ ਸਾਹਿਬ ਵਿਚ ਵਿਦਵਤਾ, ਹੋਰ ਗ੍ਰੰਥਾਂ ਵਿਚੋਂ ਹਵਾਲੇ ਦੇਣ ਦਾ ਚੱਜ ਤੇ ਆਪਣੇ ਪੱਖ ਨੂੰ ਸਿੱਧ ਕਰਨ ਵਾਲਾ ਤਰਕ ਸ਼ੁਰੂ ਤੋਂ ਮੌਜੂਦ ਸੀ। ਭਾਸ਼ਾ ਨਿਪੁਣਤਾ ਅਰਥਾਂ ਦਾ ਸੂਖਮ ਭੇਦ, ਵਿਸਥਾਰ ਤੇ ਜਾਣਕਾਰੀ ਦੀ ਵਿਸ਼ਾਲਤਾ ਦੇ ਵੀ ਸੁੰਦਰ ਨਮੂਨੇ ਉਦੋਂ ਤੋਂ ਹੀ ਆਪ ਵਿਚ ਮਿਲਦੇ ਹਨ। ਇਹ ਸਾਰੀਆਂ ਗੱਲਾਂ ਮਹਾਨਕੋਸ਼ ਜਿਹੇ ਉਦਮ ਵਲ ਆਪਦੀ ਰੁਚੀ ਦੀਆਂ ਲਖਾਇਕ ਹਨ।

## 6. ਸੱਦ ਦਾ ਪਰਮਾਰਥ

ਇਹ ਪੁਸਤਕ ਵੀ ਗੁਰਮੁਖੀ ਲਿਪੀ ਅਤੇ ਹਿੰਦੀ ਬੋਲੀ ਵਿਚ ਹੈ। ਇਸ ਉਤੇ ਕਰਤਾ ਦਾ ਨਾਂ ਨਹੀਂ ਦਿੱਤਾ ਗਿਆ ਅਤੇ ਕਾਪੀਰਾਈਟ ਭਾਈ ਨਿਹਾਲ ਸਿੰਘ ਦਾ ਦੱਸਿਆ ਗਿਆ ਹੈ, ਪਰ ਇਹ ਪੱਕੀ ਗੱਲ ਹੈ ਕਿ ਇਹ ਰਚਨਾ ਭਾਈ ਕਾਨ੍ਹ ਸਿੰਘ ਜੀ ਦੀ ਹੈ। ਸ਼ੈਲੀ ਅਤੇ ਬੋਲੀ ਤੋਂ ਭੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਸ਼ਮਸ਼ੇਰ ਸਿੰਘ ਅਸ਼ੋਕ ਨੇ ਭੀ ਆਪਣੀ ਪੁਸਤਕ "ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ" ਵਿਚ ਇਸ ਰਚਨਾ ਨੂੰ ਭਾਈ ਸਾਹਿਬ ਦੀ ਕ੍ਰਿਤ ਹੀ ਮੰਨਿਆ ਹੈ। ਭਾਈ ਸਾਹਿਬ ਭਾਈ ਅਰਦਮਨ ਸਿੰਘ ਬਾਗੜੀਆਂ ਦੀ ਗੁਰਦਸਮੇਸ਼ ਲਾਇਬ੍ਰੇਰੀ ਦੇ ਰਜਿਸਟਰ ਵਿਚ ਇਹ ਪੁਸਤਕ ਭਾਈ ਕਾਨ੍ਹ ਸਿੰਘ ਨਾਭਾ ਦੇ ਨਾਂ ਹੇਠ ਦਰਜ ਹੈ। ਭਾਸ਼ਾ ਵਿਭਾਗ ਵਲੋਂ ਛਪੇ ਗੁਰਸ਼ਬਦ ਰਤਨਾਕਰ ਮਹਾਨਕੋਸ਼' ਦੀ ਭੂਮਿਕਾ ਵਿਚ ਭੀ ਇਸ ਪੁਸਤਕ ਨੂੰ ਭਾਈ ਸਾਹਿਬ ਦੀ ਕ੍ਰਿਤ ਹੀ ਮੰਨਿਆ ਗਿਆ ਹੈ।

'ਹਮ ਹਿੰਦੂ ਨਹੀਂ' ਵਾਂਗ ਹੀ ਇਸ ਪੁਸਤਕ ਵਿਚ ਭੀ ਉਨ੍ਹਾਂ ਲੋਕਾਂ ਦੇ ਮਤ ਦਾ ਖੰਡਨ ਕੀਤਾ ਗਿਆ ਹੈ ਜੋ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਸਿੱਖ ਧਰਮ

ਹਿੰਦੂ ਮਤ ਤੋਂ ਵੱਖ ਨਹੀਂ ਹੈ । ਇਸ ਵਿਚ ਬਾਬਾ ਸੁੰਦਰ ਜੀ ਦੀ ਰਾਮਕਲੀ ਰਾਗ ਵਿਚ 'ਸੱਦ' ਨਾਂ ਦੀ ਬਾਣੀ ਦਾ ਅਰਥ ਸਾਰ ਦਿੱਤਾ ਹੈ ਤਾਂ ਜੁ ਗੁਰਮਤ ਦੇ ਸਿਧਾਂਤ ਦਾ ਪਤਾ ਲੱਗੇ । ਸ਼ੈਲੀ ਬੜੀ ਵਿਅੰਗਮਈ ਵਰਤੀ ਹੈ । ਦੱਸਿਆ ਹੈ ਕਿ ਹਿੰਦੂ ਮਤ ਵਿਚ 'ਗਰੁੜ ਪੁਰਾਣ' ਸੁਣਨ ਨਾਲ ਮਨ ਦੀ ਅਭਿਲਾਖਾ ਪੂਰੀ ਹੁੰਦੀ ਹੈ, ਹੇਠਾਂ ਫੁਟ ਨੋਟ ਵਿਚ ਲਿਖਿਆ ਹੈ :—

"ਔਰ ਕਿਸੀ ਕੀ ਅਭਿਲਾਖਾ ਪੂਰੀ ਹੋ ਚਾਹੇ ਨਾ ਹੋ ਪੰਡਿਤ ਜੀ ਦੀ ਅਭਿਲਾਖਾ ਜ਼ਰੂਰ ਪੂਰੀ ਹੋਤੀ ਹੈ ।"

ਇਸੇ ਤਰ੍ਹਾਂ ਕੋਈ ਹੋਰ ਥਾਵਾਂ ਤੇ ਭੀ ਖ਼ੁਦਗਰਜ਼ ਤੇ ਦਾਨ ਮੰਗਣ ਵਾਲੇ ਪੰਡਤਾਂ ਉਤੇ ਤਕੜੀਆਂ ਚੋਟਾਂ ਲਾਈਆਂ ਹਨ । ਦਲੀਲਾਂ ਦੇ ਕੇ ਅਤੇ ਤਰਕ ਨਾਲ ਅਨਮਤੀਆਂ ਦੀਆਂ ਫੈਲਾਈਆਂ ਗੱਲਾਂ ਦਾ ਖੰਡਨ ਕੀਤਾ ਹੈ ।[2] ਇਕ ਪੌਰਾਣਿਕ ਵਿਅਕਤੀ 'ਨਾਸਿਕੇਤ' ਨੇ ਪ੍ਰਚਲਤ ਗਲਤ ਫਹਿਮੀਆਂ ਨੂੰ ਤਰਕ ਅਤੇ ਵਿਅੰਗ ਦੀਆਂ ਚੋਟਾਂ ਨਾਲ ਨਿਖੇਧ ਕੀਤਾ ਹੈ ।[3] ਇਸ ਸਭ ਦੇ ਮੁਕਾਬਲੇ ਉਤੇ ਸੱਦ ਰਾਮਕਲੀ ਨੂੰ ਲਿਆਂਦਾ ਹੈ ਅਤੇ ਵਿਚਾਰ ਆਦਿ ਦਾ ਤਕੜਾ ਫਰਕ ਦਿਖਾ ਕੇ ਸੁਆਰਥੀ ਪੰਡਤਾਂ ਦੇ ਧਰਮ ਨਾਲੋਂ ਸਿੱਖ ਧਰਮ ਨੂੰ ਬਿਲਕੁਲ ਵੱਖਰਾ ਮੱਤ ਸਿੱਧ ਕੀਤਾ ਹੈ । ਜੋ ਅਨਮਤੀਏ 'ਸੱਦ' ਦੀਆਂ ਤੁਕਾਂ ਦਾ ਗ਼ਲਤ ਅਰਥ ਕਰਦੇ ਹਨ ਉਨ੍ਹਾਂ ਦਾ ਭੀ ਵਿਦਵਤਾ-ਭਰਪੂਰ ਵਿਰੋਧ ਕੀਤਾ ਹੈ । ਕਿਸੇ ਪ੍ਰਕਾਰ ਦੀ ਕੋਈ ਗਲਤ ਫਹਿਮੀ ਰਹਿਣ ਦੀ ਸੰਭਾਵਨਾ ਨਹੀਂ ਰਹਿਣ ਦਿੱਤੀ ।

ਭਾਈ ਸਾਹਿਬ ਵਿਚ ਗੁਰਮਤ ਦਾ ਪੱਖ ਵਿਦਵਤਾ ਨਾਲ ਪੂਰਨ ਤੇ ਵਿਰੋਧੀ ਮਤਾਂ ਦੇ ਵਿਦਵਤਾ ਤੇ ਵਿਅੰਗ ਭਰਪੂਰ ਖੰਡਨ ਦੀ ਸਮਰੱਥਾ ਇਸ ਪੁਸਤਕ ਵਿਚੋਂ ਸਪਸ਼ਟ ਉਘੜ ਕੇ ਸਾਹਮਣੇ ਆਉਂਦੀ ਹੈ ।

## 7. ਗੁਰਛੰਦ ਦਿਵਾਕਰ

ਜਿਵੇਂ ਕਿ ਨਾਮ ਤੋਂ ਹੀ ਸੰਕੇਤ ਮਿਲਦਾ ਹੈ ਇਹ ਪੁਸਤਕ ਛੰਦ ਨਿਯਮਾਂ ਅਰਥਾਤ ਪਿੰਗਲ ਬਾਰੇ ਲਿਖੀ ਗਈ ਹੈ । ਇਸ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਆਦਿ ਗ੍ਰੰਥ, ਵਾਰਾਂ ਭਾਈ ਗੁਰਦਾਸ, ਦਸਮ ਗ੍ਰੰਥ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਗੁਰਬਿਲਾਸ ਪਾਤਸ਼ਾਹੀ ਦਸਵੀਂ ਗੁਰਪਦ ਪ੍ਰੇਮ ਪ੍ਰਕਾਸ਼, ਗੁਰੂ ਨਾਨਕ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼, ਸਰਬਲੋਹ ਗ੍ਰੰਥ ਆਦਿ ਧਾਰਮਿਕ ਗ੍ਰੰਥਾਂ ਵਿਚੋਂ ਛੰਦਾਂ ਦੀ ਖੋਜ ਕਰਕੇ ਉਨ੍ਹਾਂ ਨੂੰ ਪਿੰਗਲ ਦੀ ਕਸੌਟੀ ਉਤੇ ਪੂਰੇ ਉਤਰਦਿਆਂ ਦਿਖਾਇਆ ਹੈ ।

ਪੁਰਾਤਨ ਕਵਿਤਾ ਵਿਚ ਛੰਦ ਵਿਧਾਨ ਨੂੰ ਬੜਾ ਮਹੱਤਵਪੂਰਨ ਸਥਾਨ ਹਸਿਲ ਸੀ । ਭਾਈ ਸਾਹਿਬ ਦੀ ਭੂਮਿਕਾ ਦੇ ਅਰੰਭ ਵਿਚ ਇਸ ਦੀ ਮਹੱਤਤਾ ਉਤੇ ਇਕ ਕਾਵਿ ਟੋਟਾ

---

1. ਸੱਦ ਕਾ ਪਰਮਾਰਥ, ਭਾ: ਨਿਹਾਲ ਸਿੰਘ, ਵਜ਼ੀਰਹਿੰਦ ਪ੍ਰੈਸ, 1901, ਪੰਨਾ-3
2. ਸੱਦ ਕਾ ਪਰਮਾਰਥ, ਪੰਨਾ 21,
3. ਸਦ ਕਾ ਪਰਮਾਰਥ, ਪੰਨਾ 21

ਮਿਲਦਾ ਹੈ ਜਿਸ ਵਿਚ ਆਪ ਦਾ ਤਖ਼ੱਲਸ 'ਹਰਿ ਵ੍ਰਿਜੇਸ਼' ਭੀ ਵਰਤਿਆ ਹੋਇਆ ਹੈ। ਉਹ ਕਬਿੱਤ ਹੈ :—

ਜਲਦ ਨਿਰਸ ਫੀਕੇ, ਕੰਜ ਬਿਨ ਤਾਲ ਫੀਕੋ,
ਮਧੁਪ ਕੇ ਲੇਖੇ ਫੂਲ ਫੀਕੇ ਮਕਰੰਦ ਬਿਨ,
ਮਿਤ੍ਰ ਬਿਨ ਪ੍ਰੇਮ ਫੀਕੋ, ਨੇਮ ਭਾਵ ਹੀਨ ਫੀਕੋ,
ਗ੍ਰਿਹਿ ਅਤਿ ਫੀਕੋ ਬਿਨ ਹੇਮ ਅਰੁ ਨੰਦ ਬਿਨ,
ਦਾਨ ਬਿਨ ਮਾਨ ਫੀਕੋ, ਗਾਨ ਬਿਨ ਤਾਨ ਫੀਕੋ,
ਵਜਾਖਯਾ ਬਿਨਾ ਅਮਲ ਔ ਰੈਨ ਸੈਨ ਚੰਦ ਬਿਨ,
ਨਜਾਯ ਬਿਨ ਰਾਜ, ਕਵਿ ਬਿਨ ਹੈ ਸਮਾਜ ਫੀਕੋ,
ਤਯੋਂ ਹਰਿ ਵ੍ਰਿਜੇਸ਼ ਪਾਠ ਫੀਕੋ ਗਜਾਨ ਛੰਦ ਬਿਨ।[1]"

ਛੰਦ ਦੇ ਇਸ ਮਹੱਤਵ ਨੂੰ ਹੀ ਆਮ ਜਨਤਾ ਤੱਕ ਪਹੁੰਚਾਉਣ ਅਤੇ ਸਿਖ ਕਵੀਆਂ ਦੀ ਰਚਨਾ ਉਤੇ ਢੁਕਾਉਣ ਲਈ ਹੀ ਭਾਈ ਸਾਹਿਬ ਨੇ ਇਸ ਪੁਸਤਕ ਦੀ ਰਚਨਾ ਕੀਤੀ।

ਇਸ ਪੁਸਤਕ ਵਿਚ ਮਾਤ੍ਰਿਕ ਅਤੇ ਵਰਣਿਕ ਆਦਿ ਛੰਦਾਂ ਦਾ ਖੋਲ੍ਹ ਕੇ ਵਰਣਨ ਕੀਤਾ ਹੈ ਪਰ ਅਲੱਗ ਅਲੱਗ ਪ੍ਰਕਰਣ ਨਹੀਂ ਰੱਖੇ। ਅੱਖਰ ਅਤੇ ਮਾਤ੍ਰਾ ਕ੍ਰਮ ਅਨੁਸਾਰ ਕੋਸ਼ ਦੀ ਰੀਤ ਉਤੇ ਛੰਦਾਂ ਦਾ ਉਦਾਹਰਣ ਸਹਿਤ ਵੇਰਵਾ ਦਿੱਤਾ ਹੈ।

ਇਸ ਮੌਲਿਕ ਰਚਨਾ ਵਿਚ ਪਹਿਲੀ ਭਾਈ ਸਾਹਿਬ ਨੇ ਸੰਸਕ੍ਰਿਤ ਧੁਨੀਆਂ ਲਈ ਕੁਝ ਨਵੇਂ ਚਿੰਨ੍ਹ ਗੁਰਮੁਖੀ ਲਿਪੀ ਵਿਚ ਵਰਤੇ ਹਨ, ਇਹ ਨਵਾਂ ਤਜਰਬਾ ਜੋ ਭਾਈ ਸਾਹਿਬ ਦੀ ਵਿਦਵਤਾ ਦੀ ਸਾਖ ਭਰਦਾ ਹੈ, ਗੁਰਮੁਖੀ ਨੂੰ ਬਿਲਕੁਲ ਸਹੀ ਉਚਾਰਣ ਦੇ ਯੋਗ ਬਣਾਉਂਦਾ ਸੀ।

(1) ਸ਼—ਸੰਸਕ੍ਰਿਤ ਦੀ 'ਥ' ਧੁਨੀ ਲਈ, ਜਿਵੇਂ:—ਦੋਸ਼, ਭੂਸ਼ਣ, ਆਦਿ ਸ਼ਬਦਾਂ ਵਿਚ ਇਸ ਅੱਖਰ ਦਾ ਪ੍ਰਯੋਗ ਕੀਤਾ ਹੈ।

(2) 'ਕ੍ਸ਼' ਸੰਸਕ੍ਰਿਤ ਦੀ ਸੰਜੁਗਤ ਧੁਨੀ 'क्ष' ਲਈ। ਪਰੀਕ੍ਸ਼ਾ ਲਕ੍ਸ਼ਣ ਅਕ੍ਸ਼ਰ ਆਦਿ ਸ਼ਬਦਾਂ ਵਿਚ ਇਸਦਾ ਪ੍ਰਯੋਗ ਕੀਤਾ ਹੈ।

(3) 'ੴ' ਉਲਟਾ 'ਰ' ਰੇਫ ਜਾਂ ਹਲੰਤ 'ਰ' ਦੇ ਦਰਸਾਉਣ ਲਈ ਵਰਤਿਆ ਹੈ। ਜਿਵੇਂ ਦੇਵਨਾਗਰੀ ਵਿਚ ਲਿਖਦੇ ਹਨ ˚, (सर्व) ਉਸੇ ਪ੍ਰਕਾਰ ਪੰਜਾਬੀ ਵਿਚ (ਸੰਵ) ਆਦਿ ਵਿਚ ਇਸ ਦੀ ਵਰਤੋਂ ਕੀਤੀ ਹੈ।

(4) '˚' ਇਹ ਅਰਧ ਬਿੰਦੂ ਦਾ ਚਿਨ੍ਹ ਹੈ ਜਿਸਦਾ ਪ੍ਰਯੋਗ ਅੱਧੀ ਟਿੱਪੀ ਜਿੰਨੀ ਅਨੁਨਾਸਿਕਤਾ ਨੂੰ ਪ੍ਰਗਟਾਉਣ ਲਈ ਕੀਤਾ ਜਾਂਦਾ ਹੈ, ਜਿਵੇਂ ... ਚੌਂਦਨੀ।

(5) '..' ਦੋ ਬਿੰਦੀਆਂ ਦਾ ਇਹ ਚਿਨ੍ਹ ਉਰਦੂ 'ਇਜ਼ਾਫ਼ਤ' ਲਈ, ਜੋ ਸਿਹਾਰੀ ਅਤੇ ਇਕ ਲਾਂ ਦੇ ਵਿਚਕਾਰ ਦੀ ਧੁਨੀ ਨੂੰ ਪ੍ਰਗਟਾਉਂਦਾ ਹੈ।[2]

---

1. ਗੁਰਛੰਦ ਦਿਵਾਕਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970, ਪੰਨਾ 14
2. „ „ „ „ ਪੰਨਾ 15

ਇਹ ਪੁਸਤਕ ਭਾਈ ਸਾਹਿਬ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਰਪਿਤ ਕੀਤੀ ਜਿਵੇਂ ਲਿਖਿਆ ਹੈ :—

'ਅਸ ਸ੍ਰੀ ਗੁਰੂ ਗੋਬਿੰਦ ਸਿੰਘ ਕੇ ਚਰਨ ਪੈਮਸਤਕ ਧਰਤ,
ਗੁਰੂ ਛੰਦ ਦਿਵਾਕਰ ਗ੍ਰੰਥ ਹਰਿ ਦ੍ਵਿਜੇਸ਼ ਭੇਟਾ ਕਰਤ'[1]

ਸੰਨ 1921 ਵਿਚ ਤਿਆਰ ਹੋਈ ਪੁਸਤਕ ਇਸੇ ਵਰ੍ਹੇ ਨਾਭਾ ਦਰਬਾਰ ਵਲੋਂ ਛਾਪੀ ਗਈ। ਪਿੰਗਲ ਦੇ ਨਿਯਮਾਂ ਬਾਰੇ ਲਿਖੀ ਇਹ ਪੁਸਤਕ ਆਪਣੇ ਖੇਤਰ ਵਿਚ ਇਕ ਵਿਸ਼ੇਸ਼ ਥਾਂ ਦੀ ਹੱਕਦਾਰ ਹੈ। ਗੁਰਮੁਖੀ ਅੱਖਰਾਂ ਵਿਚ ਪੰਜਾਬ ਵਿਚ ਰਚੇ ਗਏ ਸਾਹਿਤ ਬਾਰੇ ਇਹ ਪਹਿਲੀ ਪ੍ਰਮਾਣਿਕ ਪੁਸਤਕ ਸੀ ਤੇ ਇਕ ਬਹੁਤ ਹੀ ਜ਼ਰੂਰੀ ਵਿਸ਼ੇ ਉਤੇ ਬੜੀ ਵਿਦਵਤਾ ਤੇ ਯੋਗ ਅਧਿਕਾਰ ਨਾਲ ਭਾਈ ਸਾਹਿਬ ਨੇ ਚਾਨਣ ਪਾ ਕੇ ਇਕ ਵੱਡਾ ਖੱਪਾ ਭਰਿਆ।

## ੪. ਗੁਰ ਸ਼ਬਦਾਲੰਕਾਰ

ਭਾਈ ਸਾਹਿਬ ਦੀਆਂ ਬਾਕੀ ਪੁਸਤਕਾਂ ਵਾਂਗ ਇਹਦੇ ਸਿਰਲੇਖ ਹੇਠਾਂ ਭੀ ਇਸਦੇ ਵਿਸ਼ੇ ਵੱਲ ਇਸ਼ਾਰਾ ਕਰ ਦਿੱਤਾ ਗਿਆ। ਮੁੱਢਲੇ ਸਫੇ ਉਤੇ ਲਿਖੇ ਸ਼ਬਦ ਇਸ ਦਾ ਮਨੋਰਥ ਦਸਦੇ ਹਨ :—

"ਗੁਰਬਾਣੀ ਅਤੇ ਸਿੱਖ ਕਾਵਯ ਵਿਚੋਂ ਅਲੰਕਾਰਾਂ ਦੇ ਉਦਾਹਰਣ ਜਿਸ ਵਿਖੇ ਦਿਖਾਏ ਗਏ ਹਨ ਐਸਾ ਅਲੰਕਾਰ ਗ੍ਰੰਥ"।

'ਗੁਰਛੰਦ ਦਿਵਾਕਰ' ਵਾਂਗ ਹੀ ਇਹ ਪੁਸਤਕ ਭੀ ਕਵੀਆਂ, ਵਿਦਿਆਰਥੀਆਂ ਅਤੇ ਸਾਹਿਤਕਾਰਾਂ ਲਈ ਬੜੀ ਵਡਮੁੱਲੀ ਹੈ। ਵਿਸ਼ੇ ਦੇ ਲਿਹਾਜ਼ ਨਾਲ ਵੀ ਇਹ ਪੁਸਤਕ 'ਗੁਰਛੰਦ ਦਿਵਾਕਰ' ਦੇ ਬੜੀ ਨੇੜੇ ਹੈ। ਉਸੇ ਪ੍ਰਕਾਰ ਇਸ ਕਿਤਾਬ ਵਿਚ ਗੁਰਬਾਣੀ ਅਤੇ ਇਸ ਨਾਲ ਸਬੰਧਿਤ ਰਚਨਾਵਾਂ ਦੇ ਅਲੰਕਾਰਾਂ ਆਦਿ ਦੀ ਵਿਆਖਿਆ ਕੀਤੀ ਹੈ।

ਸਾਰੇ ਅਲੰਕਾਰ ਕ੍ਰਮ ਅੱਖਰ ਅਤੇ ਮਾਤ੍ਰਾ ਅਨੁਸਾਰ ਹੋਣ ਕਰਕੇ ਤਤਕਰੇ ਦੀ ਲੋੜ ਨਹੀਂ ਸਮਝੀ ਗਈ। ਜਿਵੇਂ ਕੋਸ਼ ਵਿਚੋਂ ਸ਼ਬਦ ਲਭਿਆ ਜਾਂਦਾ ਹੈ, ਉਸੇ ਤਰ੍ਹਾਂ ਅਲੰਕਾਰ ਇਸ ਪੁਸਤਕ ਵਿਚੋਂ ਆਸਾਨੀ ਨਾਲ ਲਭਿਆ ਜਾ ਸਕਦਾ ਹੈ।

ਇਸ ਗ੍ਰੰਥ ਵਿਚ ਕਈ ਹੋਰ ਗ੍ਰੰਥਾਂ ਜਿਵੇਂ 'ਕਾਵਯ ਪ੍ਰਭਾਕਰ', 'ਅਲਕਾਰ ਸਾਗਰ ਸੁਧਾ' 'ਲਲਿਤ ਲਲਾਮ', 'ਗਰਬ ਗੰਜਾਨੀ', 'ਸ਼ਿਵਰਾਜ ਭੂਸ਼ਣ' ਆਦਿ ਦੇ ਹਵਾਲੇ ਫੁਟਨੋਟਾਂ ਵਿਚ ਦਿੱਤੇ ਹਨ। ਨਾਲ ਹੀ ਗੁਰਬਾਣੀ ਆਦਿ ਦੇ ਔਖੇ ਭਾਵਾਂ ਨੂੰ ਭੀ ਸਪਸ਼ਟ ਕੀਤਾ ਹੈ।

ਇਹ ਪੁਸਤਕ 1924 ਈ: ਵਿਚ ਨਾਭਾ ਸਰਕਾਰ ਵਲੋਂ ਵਿਦਿਆ ਪ੍ਰਚਾਰ ਵਿਚ ਵਾਧੇ ਲਈ ਛਪਵਾਈ ਗਈ, ਛਾਪਣ ਵਾਲੇ ਲਾਲਾ ਧਨੀ ਰਾਮ (ਸੁਦਰਸ਼ਨ ਪ੍ਰੈਸ, ਹਾਲ ਬਜ਼ਾਰ ਅੰਮ੍ਰਿਤਸਰ) ਸਨ ਹੁਣ 1970 ਵਿਚ ਭਾਈ ਸਾਹਿਬ ਦੀਆਂ ਕੁਛ ਹੋਰ ਰਚਨਾਵਾਂ ਨਾਲ ਇਹ ਪੁਸਤਕ ਭੀ ਭਾਸ਼ਾ ਵਿਭਾਗ ਵਲੋਂ ਛਾਪੀ ਗਈ ਹੈ। ਪੰਜਾਬੀ ਵਿਚ ਇਸ ਵਿਸ਼ੇ ਉਤੇ ਇਤਨੇ ਵਿਸਤਾਰ ਵਾਲੀ ਰਚਨਾ ਹੋਰ ਕੋਈ ਨਹੀਂ ਮਿਲਦੀ।

---

1. ਗੁਰਛੰਦ ਦਿਵਾਕਰ, ਪੰਨਾ 188

'ਗੁਰਛੰਦ ਦਿਵਾਕਰ' ਤੇ 'ਗੁਰ ਸ਼ਬਦਾਲੰਕਰ' ਰਾਹੀਂ ਗੁਰਮੁਖੀ ਪੰਜਾਬੀ ਦੇ ਪਾਠਕਾਂ ਨੂੰ ਭਾਈ ਸਾਹਿਬ ਨੇ ਪਹਿਲੀ ਵਾਰੀ ਸੰਸਕ੍ਰਿਤ ਕਾਵਿ-ਸ਼ਾਸਤਰ ਤੇ ਸੁਹਜ ਸ਼ਾਸਤਰ ਨਾਲ ਜਾਣ ਪਛਾਣ ਕਰਾਈ। ਇਸ ਨੂੰ ਭਾਰਤੀ ਸਾਹਿਤ ਅਲੋਚਨਾ ਦਾ ਪੰਜਾਬ ਵਿਚ ਪੁਨਰਪ੍ਰਵੇਸ਼ ਕਿਹਾ ਜਾ ਸਕਦਾ ਹੈ। ਛੰਦਾਂ ਤੇ ਅਲੰਕਾਰਾਂ ਦੇ ਵਿਸ਼ਲੇਸ਼ਣ ਵਿਚ ਭਾਈ ਸਾਹਿਬ ਨੇ ਅਪੂਰਬ ਪ੍ਰਵੀਨਤਾ ਦਿਖਾਈ ਹੈ।

## 9. ਗੁਰ ਸ਼ਬਦ ਰਤਨਾਕਰ ਮਹਾਨਕੋਸ਼

ਇਹ ਰਚਨਾ ਭਾਈ ਸਾਹਿਬ ਦਾ ਸ਼ਾਹਕਾਰ ਹੈ। ਇਸ ਨੂੰ ਸਿੱਖ ਧਰਮ ਅਤੇ ਸਾਹਿਤ ਦਾ ਵਿਸ਼ਵਕੋਸ਼ (ਐਨਸਾਈਕਲੋਪੀਡੀਆ) ਆਖਿਆ ਗਿਆ ਹੈ ਇਸ ਮਹਾਨਕੋਸ਼ ਨੂੰ ਸੰਪੂਰਨ ਕਰਨਾ ਆਪਦੇ ਜੀਵਨ ਦਾ ਵੱਡਾ ਟੀਚਾ ਸੀ।

ਇਹ ਵਿਸ਼ਵਕੋਸ਼ ਭਾਈ ਸਾਹਿਬ ਨੇ 'ਐਨਸਾਈਕਲੋਪੀਡੀਆ ਬ੍ਰਿਟੈਨਿਕਾ' ਤੋਂ ਪ੍ਰਭਾਵਿਤ ਹੋ ਕੇ ਲਿਖਿਆ। ਇਹ ਰਚਨਾ ਉਨ੍ਹਾਂ ਦੇ ਜੀਵਨ ਭਰ ਦੀ ਖੋਜ ਅਤੇ ਘਾਲਣਾ ਦਾ ਸਿੱਟਾ ਹੈ। ਉਂਜ ਤਾਂ ਕਹਿੰਦੇ ਹਨ ਕਿ ਇਸਦੇ ਮੁਕੰਮਲ ਹੋਣ ਉਤੇ 14 ਵਰ੍ਹੇ ਲੱਗੇ ਪਰ ਇਸ ਨਾਲ ਸੰਬੰਧਿਤ ਸੰਕਲਨ, ਖੋਜ, ਛਪਾਈ ਅਤੇ ਪਰੂਫਾਂ ਦੀ ਸੁਧਾਈ ਵਿਚ ਭਾਈ ਸਾਹਿਬ ਨੂੰ ਘੱਟੋ ਘੱਟ 28 ਵਰ੍ਹੇ ਲਾਉਣੇ ਪਏ। ਇਕ ਮਹਾਨ ਵਿਦਵਾਨ ਦੀ ਮਹਾਨ ਕਿਰਤ ਹੈ ਇਹ 'ਗੁਰਸ਼ਬਦ ਰਤਨਾਕਰ'।

ਇਸ ਕੋਸ਼ ਵਿਚ ਸਿੱਖ ਸਾਹਿਤ, ਇਤਿਹਾਸ, ਧਰਮ ਨਾਲ ਸੰਬੰਧਿਤ ਸਾਰੇ ਸ਼ਬਦ ਸਮੂਹ ਬਾਰੇ ਮੁਕੰਮਲ ਜਾਣਕਾਰੀ ਦਿੱਤੀ ਗਈ ਹੈ। ਇਹੋ ਹੀ ਨਹੀਂ ਭੂਗੋਲ, ਬਨਸਪਤੀ, ਸਾਇੰਸ, ਜੋਤਿਸ਼, ਅਤੇ ਵੈਦਗੀ ਸੰਬੰਧੀ ਭੀ ਬਥੇਰੀ ਜਾਣਕਾਰੀ ਦਿੱਤੀ ਗਈ ਹੈ। ਦੂਜੇ ਧਰਮਾਂ ਬਾਰੇ ਵਿਸ਼ਾਲ ਤੇ ਭਰਪੂਰ ਸੂਚਨਾਵਾਂ ਦਿੱਤੀਆਂ ਹਨ। ਛੰਦਾਂ, ਅਲੰਕਾਰਾਂ ਆਦਿ ਦਾ ਬਿਆਨ ਵੀ ਖੋਲ੍ਹ ਕੇ ਕੀਤਾ ਹੈ ਸੰਸਕ੍ਰਿਤ, ਅਰਬੀ, ਫ਼ਾਰਸੀ ਦੀ ਸ਼ਬਦਾਵਲੀ ਦੇ ਅਰਥ ਹੀ ਨਹੀਂ ਉਤਪਤੀ ਤੇ ਉਚਾਰਣ ਦੇਣ ਲਈ ਨਵੇਂ ਘੜੇ ਅੱਖਰਾਂ ਦੀ ਵਰਤੋਂ ਕੀਤੀ ਹੈ। ਇਸ ਪਰਕਾਰ ਓਪਰੀਆਂ ਬੋਲੀਆਂ ਦੇ ਉਚਾਰਣ ਨੂੰ ਗੁਰਮੁਖੀ ਰਾਹੀਂ ਬਿਲਕੁਲ ਸਹੀ ਉਚਾਰਣ ਦੇ ਯੋਗ ਬਣਾਇਆ ਹੈ।

ਸਾਰੇ ਸ਼ਬਦ ਕੋਸ਼ ਦੀ ਰੀਤ ਅਨੁਸਾਰ, ਅੱਖਰ ਅਤੇ ਮਾਤ੍ਰਾ ਦੇ ਕ੍ਰਮ ਅਨੁਸਾਰ ਪੇਸ਼ ਕੀਤੇ ਹਨ। ਭਾਈ ਸਾਹਿਬ ਨੇ ਭਾਵ ਸਮਝਾਉਣ ਦਾ ਪੂਰਾ ਯਤਨ ਕੀਤਾ ਹੈ। ਇਥੋਂ ਤਕ ਕਿ ਕਈ ਸ਼ਬਦਾਂ ਅਗੇ ਉਹ ਗ਼ਲਤ ਜਾਂ ਅਪੂਰਨ ਸ਼ਬਦ ਭੀ ਲਿਖ ਦਿੱਤੇ ਹਨ ਜਿਹੜੇ ਅਗਿਆਨ ਕਾਰਣ ਪ੍ਰਚਲਿਤ ਹੋ ਜਾਂਦੇ ਹਨ, ਤਾਂ ਜੋ ਕਿਸੇ ਕਾਰਣ ਕੋਸ਼ ਵਿਚੋਂ ਕਈ ਪਾਠਕ ਗਲਤ ਅਰਥ ਨਾ ਕੱਢ ਲਵੇ। ਥਾਂ ਥਾਂ ਤਸਵੀਰਾਂ ਅਤੇ ਨਕਸ਼ੇ ਦੇ ਕੇ ਪਾਠਕਾਂ ਦੀ ਆਮ ਜਾਣਕਾਰੀ ਵਿਚ ਚੋਖਾ ਵਾਧਾ ਕੀਤਾ ਹੈ।

ਇਸ ਕੋਸ਼ ਦੀ ਮਹਾਨਤਾ ਬਾਰੇ ਸ੍ਰੀ ਏ. ਸੀ. ਵੂਲਨਰ, ਜੋ ਸੰਸਕ੍ਰਿਤ ਦੇ ਪਰਮ ਵਿਦਵਾਨ ਸਨ ਤੇ ਪਹਿਲਾਂ ਓਰੀਐਂਟਲ ਕਾਲਿਜ ਲਾਹੌਰ ਦੇ ਪ੍ਰਿੰਸੀਪਲ ਤੇ ਪਿਛੋਂ ਪੰਜਾਬ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਰਹੇ, ਲਿਖਦੇ ਹਨ :—

"ਇਹ ਮਹਾਨਕੋਸ਼ ਸਚਮੁਚ ਹੀ ਸਿਖ ਸਾਹਿੱਤ ਦਾ ਇਨਸਾਈਕਲੋਪੀਡੀਆ ਹੈ। ਇਸ

ਤਰ੍ਹਾਂ ਇਹ ਹਿੰਦੀ ਪੰਜਾਬੀ ਦਾ ਮਹਾਨਕੋਸ਼ ਭੀ ਹੈ । ਭਾਵੇਂ ਇਹ ਉਸਦਾ ਉਦੇਸ਼ ਨਹੀਂ ।"[1]

ਜਸਟਿਸ ਟੇਕ ਚੰਦ ਨੇ ਕਿਹਾ "ਹੋਰਾਂ ਦੇਸ਼ਾਂ ਵਿਚ ਇਹ ਕੰਮ ਵਿਦਵਾਨ ਮੰਡਲੀਆਂ ਜਾਂ ਸਭਾਵਾਂ ਕਰਦੀਆਂ ਹਨ ਪਰ ਭਾਈ ਕਾਨ੍ਹ ਸਿੰਘ ਨੇ ਇਕੱਲਿਆਂ ਆਪਣੇ ਮੋਢਿਆਂ ਉਤੇ ਇਹ ਭਾਰ ਚੁੱਕ ਕੇ 14 ਸਾਲ ਘਾਲਣਾ ਘਾਲ ਕੇ ਪੰਜਾਬੀ ਬੋਲੀ ਤੇ ਸਾਹਿਤ ਦੀ ਮਹਾਨ ਸੇਵਾ ਕੀਤੀ ਹੈ ।"[2]

ਪ੍ਰੋ. ਹਰਬੰਸ ਸਿੰਘ ਨੇ ਭਾਈ ਸਾਹਿਬ ਦੀ ਵਿਦਵਤਾ ਦਾ ਜ਼ਿਕਰ ਕਰਦਿਆਂ ਉਚੇਚੇ ਤੌਰ ਤੇ ਮਹਾਨਕੋਸ਼ ਦਾ ਨਾਂ ਲਿਆ ਹੈ । " ਭਾਈ ਕਾਨ੍ਹ ਸਿੰਘ ਨਾਭਾ ਨੂੰ ..ਵਿਸ਼ਾਲ ਵਿਦਵਤਾ ਦੇ ਲਿਹਾਜ਼ ਨਾਲ ਲਾਸਾਨੀ ਹੋਣ ਦਾ ਮਾਣ ਪ੍ਰਾਪਤ ਸੀ ਅਤੇ ਉਨ੍ਹਾਂ ਨੇ .. ਕਈ ਪੁਸਤਕਾਂ ਤੋਂ ਇਲਾਵਾ ਸਿੱਖ ਸਾਹਿਤ ਦਾ ਸਰਬੰਗੀ ਕੋਸ਼ ਗੁਰਸ਼ਬਦ ਰਤਨਾਕਰ ਮਹਾਨਕੋਸ਼ ਵੀ ਤਿਆਰ ਕੀਤਾ ।"[3]

ਸ੍ਰੀ ਖੁਸ਼ਵੰਤ ਸਿੰਘ ਨੇ ਗੁਰਸ਼ਬਦ ਰਤਨਾਕਰ ਮਹਾਕੋਸ਼ ਨੂੰ ਸਿੰਘ ਸਭਾ ਲਹਿਰ ਦੀਆਂ ਸਭ ਤੋਂ ਪ੍ਰਭਾਵਸ਼ਾਲੀ ਰਚਨਾਵਾਂ ਵਿਚੋਂ ਗਿਣਿਆ ਹੈ ।[4]

ਸਾਹਿੱਤਕ ਇਤਿਹਾਸਿਕ ਤੇ ਪੰਜਾਬੀ ਕੋਸ਼ਕਾਰੀ ਵਿਚ ਇਸ ਮਹਾਨਕੋਸ਼ ਨੂੰ ਇਕ ਮੀਲ ਪੱਥਰ ਦੀ ਨਿਆਈਂ ਮੰਨਿਆ ਗਿਆ ਹੈ । ਇਸ ਕੋਸ਼ ਬਾਰੇ ਕਿਹਾ ਗਿਆ ਹੈ ਕਿ :—

"ਇਹ ਕੋਸ਼ ਸਹੀ ਮਹਾਨਕੋਸ਼ ਹੈ ਜੋ 64263 ਕੋਸ਼ੀ ਇਤਿਹਾਸਿਕ, ਭੁਗੋਲਿਕ, ਮਿਥਿਹਾਸਕ ਤੇ ਕਲਾਤਮਕ ਨਾਵਾਂ ਥਾਵਾਂ ਦਾ ਪੂਰਾ ਵਿਸਥਾਰ ਨਾਲ ਅਰਥ ਦੇਂਦਾ ਹੈ। ਇਸ ਦਾ ਸ਼ਬਦ ਭੰਡਾਰ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਤੇ ਨੰਦ ਲਾਲ ਦੀਆਂ ਰਚਨਾਵਾਂ ਰਹਿਤਨਾਮੇ, ਸਰਬਲੋਹ, ਗੁਰੂ ਸੋਭਾ, ਗੁਰੂ ਬਿਲਾਸ, ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਜਨਮ ਸਾਖੀ ਭਾਈ ਬਾਲਾ ਤੇ ਗੋਸ਼ਟਾਂ ਵਿਚੋਂ ਲਿਆ ਗਿਆ ਹੈ । ਇਹ ਪੂਰਨਭਾਂਤ ਪੱਛਮੀ ਕੋਸ਼ਕਾਰੀ ਤੇ ਮਹਾਨਕੋਸ਼ ਦੀ ਕਲਾ ਅਨੁਸਾਰ ਲਿਖਿਆ ਗਿਆ ਹੈ ।[5]

ਇਸ ਕੋਸ਼ ਵਿਚ ਸਾਰੇ ਹੀ ਸ਼ਬਦਾਂ ਦੇ ਧਾਤੂ ਤੇ ਵਿਉਂਤਪਤੀਆਂ ਦੱਸੀਆਂ ਹਨ । ਹਰ ਸ਼ਬਦ ਦੇ ਵੱਖ ਵੱਖ ਮੂਲ ਰਚਨਾਵਾਂ ਦੇ ਹਵਾਲੇ ਦੇ ਕੇ ਸਪਸ਼ਟ ਕੀਤੇ ਹਨ । ਪੁਰਾਣਾ, ਵੇਦਾਂ ਆਦਿ ਨਾਲ ਸੰਬੰਧਤ ਨਾਵਾਂ ਥਾਵਾਂ ਦਾ ਪੂਰਾ ਨਿਰਣਾ ਕੀਤਾ ਗਿਆ ਹੈ । ਇਤਿਹਾਸਿਕ ਕਥਾਵਾਂ ਵੀ ਸੰਖੇਪ ਨਾਲ ਲਿਖੀਆਂ ਗਈਆਂ ਹਨ । ਗੁਰਦੁਆਰਿਆਂ ਦਾ ਪੂਰਾ ਪਤਾ ਅਤੇ ਇਤਿਹਾਸ ਦਿਤਾ ਹੈ । ਜੁਗਰਾਫ਼ੀਏ ਸੰਬੰਧੀ ਸ਼ਬਦਾਂ ਦਾ ਭੀ ਪੂਰਾ ਨਿਰਣਾ ਕੀਤਾ ਹੈ । ਵਨਸਪਤੀ ਦੇ ਨਾਵਾਂ ਦੀ ਵਿਆਖਿਆ ਕੀਤੀ ਹੈ । ਨਾਲੋਂ ਨਾਲ ਸਪਸ਼ਟੀਕਰਣ ਲਈ ਜਿੱਥੇ

1. ਗੁਰਸ਼ਬਦ ਰਤਨਾਕਰ ਮਹਾਨਕੋਸ਼ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਭੂਮਿਕਾ ।
2. ਗੁਰ ਸ਼ਬਦ ਰਤਨਾਕਰ ਮਹਾਨਕੋਸ਼ ਭਾਸ਼ਾ ਵਿਭਾਗ, ਪਟਿਆਲਾ ।
3. 'ਪੰਜਾਬ' ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ ਸੰਪਾਦਕ ਡਾ: ਗੰਡਾ ਸਿੰਘ ।
4. A History of the Sikhs, Page—145.
5. ਪੰਜਾਬੀ ਸਾਹਿੱਤ ਦਾ ਇਤਿਹਾਸ, (ਆਧੁਨਿਕ ਕਾਲ) ਭਾਸ਼ਾ ਵਿਭਾਗ, ਪੰਜਾਬ, 1963 ਪੰਨਾ 141,

ਲੋੜ ਪਈ ਹੈ ਲਾਤੀਨੀ ਜਾ ਯੂਨਾਨੀ ਸ਼ਬਦ ਭੀ ਦਿੱਤੇ ਹਨ। ਸਾਇੰਸੀ ਸ਼ਬਦਾਂ ਦੀ ਪੂਰੀ ਜਾਣਕਾਰੀ ਦਿੱਤੀ ਹੈ। ਵਿਗੜੇ ਹੋਏ ਇਤਿਹਾਸਿਕ ਨਾਮਾਂ ਦੇ ਸ਼ੁੱਧ ਰੂਪ ਦੱਸੇ ਹੋਏ ਹਨ। ਈਸਾਈ, ਪਾਰਸੀ, ਇਸਲਾਮ, ਆਦਿ ਧਰਮਾਂ ਨਾਲ ਸੰਬੰਧ ਰੱਖਣ ਵਾਲੇ ਤਕਨੀਕੀ ਸ਼ਬਦਾਂ ਦਾ ਪੂਰਾ ਪੂਰਾ ਨਿਰਣਾ ਕੀਤਾ ਗਿਆ ਹੈ। ਉਲਝੇ ਹੋਏ ਸ਼ਬਦਾਂ ਦੀ ਬੜੀ ਚੰਗੀ ਤਰ੍ਹਾਂ ਵਿਆਖਿਆ ਕੀਤੀ ਹੈ। ਸੰਸਕ੍ਰਿਤ, ਅਰਬੀ ਫ਼ਾਰਸੀ ਦੇ ਸ਼ਬਦਾਂ ਨੂੰ ਸਹੀ ਉਚਾਰਣ ਦੇਣ ਲਈ ਮੂਲ ਲਿਪੀ ਵਿਚ ਭੀ ਲਿਖਿਆ ਹੈ। ਜਿੱਥੇ ਕਿਤੇ ਲੋੜ ਪਈ ਹੈ ਸ਼ਬਦਾਂ ਬਾਰੇ ਤੱਤਸਮ, ਅਰਧ-ਤੱਤਸਮ, ਤਦਭਵ, ਮਿਸ਼੍ਰਿਤ, ਅਨੁਕਰਣ, ਪ੍ਰਤੀਧੁਨਿ, ਸਾਂਕੇਤਕ ਤੇ ਸੰਖਿਪਤ ਦੀ ਸੂਚਨਾ ਦੇ ਦਿੱਤੀ ਹੈ। ਸਾਹਿਤਕ ਅਲੰਕਾਰਾਂ, ਛੰਦਾਂ ਆਦਿ ਦਾ ਵਰਨਣ ਪ੍ਰਾਪਤ ਹੈ। ਇਤਿਹਾਸਕਾਰਾਂ ਦੀਆਂ ਭੁੱਲਾਂ ਨੂੰ ਸੋਧਣ ਦਾ ਵੀ ਯਤਨ ਕੀਤਾ ਹੈ। ਬਾਣੀ ਵਿਚਲੇ ਕਈ ਸ਼ਬਦਾਂ ਬਾਰੇ ਜਿੱਥੇ ਕਿਤੇ ਲੋੜ ਪਈ ਹੈ ਸੰਸਕ੍ਰਿਤ ਅਤੇ ਪ੍ਰਾਕ੍ਰਿਤਕ ਵਿਆਕਰਣ ਅਨੁਸਾਰ ਨਿਰਨੇ ਵੀ ਕੀਤੇ ਹਨ।

ਨਿਸਚੇ ਹੀ ਮਹਾਨਕੋਸ਼ ਇਕ ਅਦੁੱਤੀ ਰਚਨਾ ਹੈ। ਇਕ ਆਦਮੀ ਦਾ ਇਕੱਲਿਆਂ ਇਤਨੇ ਵੱਡੇ ਕੰਮ ਨੂੰ ਸਿਰੇ ਚਾੜਨਾ ਸੌਖੀ ਗੱਲ ਨਹੀਂ। ਜਦੋਂ ਇਹ ਤਿਆਰ ਕੀਤੀ ਗਈ ਸੀ ਉਸ ਸਮੇਂ ਹਰ ਦੇਸੀ ਬੋਲੀਆਂ ਵਿਚ ਅਜਿਹੀ ਮਿਸਾਲ ਲਭਣੀ ਅਤਿ ਕਠਿਨ ਸੀ। ਨਾਗਰੀ ਪ੍ਰਚਾਰਿਣੀ ਸਭਾ, ਬਨਾਰਸ ਨੇ ਇਕ ਕੋਸ਼ 'ਹਿੰਦੀ ਸ਼ਬਦ ਸਾਗਰ' ਬਾਬੂ ਸ਼ਿਆਮ ਸੁੰਦਰ ਦਾਸ, ਰਾਮ ਚੰਦ੍ਰ ਵਰਮਾ ਲਾਲਾ ਭਗਵਾਨਦਾਸ, ਆਦਿ ਪ੍ਰਮੁਖ ਸਾਹਿੱਤਕਾਰਾਂ ਦੇ ਸਹਿਯੋਗ ਨਾਲ ਇਕ ਲੱਖ ਰੁਪਏ ਦੇ ਖ਼ਰਚ ਅਤੇ ਵੀਹ ਸਾਲਾਂ ਦੀ ਕਰੜੀ ਮਿਹਨਤ ਬਾਦ ਤਿਆਰ ਕੀਤਾ। ਇਹ ਕੋਸ਼ ਭੀ ਕਰੜੀ ਅਲੋਚਨਾ ਦਾ ਕਾਰਣ ਬਣਿਆ। ਸੋ ਭਾਈ ਕਾਨ੍ਹ ਸਿੰਘ ਜੀ ਦਾ ਇਕੱਲਿਆਂ ਹੀ ਇਤਨੇ ਕਠਿਨ ਕੰਮ ਵਿਚ ਜੁਟ ਜਾਣਾ ਅਤੇ ਸਫਲਤਾ ਪ੍ਰਾਪਤ ਕਰਨੀ ਇਕ ਵੱਡੀ ਭਾਰੀ ਜਿੱਤ ਹੈ।

ਇਸ ਕੋਸ਼ ਦੇ ਤਿਆਰ ਹੋਣ ਤੋਂ ਬਾਦ ਛਪਾਈ ਦੀਆਂ ਕਈ ਔਕੜਾਂ ਆਈਆਂ। ਖ਼ਰਚ ਨੂੰ ਮੁਖ ਰਖਦਿਆਂ ਭਾਈ ਸਾਹਿਬ ਨੇ ਕੁਝ ਵਿਅਕਤੀਆ ਤੋਂ ਅੱਧੀ ਰਕਮ ਪੇਸ਼ਗੀ ਵਸੂਲ ਕਰਕੇ ਛਪਾਈ ਦਾ ਆਰੰਭ ਕਰਨ ਦੀ ਸੋਚੀ। ਪਰ, ਅੰਤ ਵਿਚ, ਪਟਿਆਲਾ ਦਰਬਾਰ ਵਲੋਂ ਇਹ ਪੇਸ਼ਗੀ ਰਕਮ ਵਾਪਸ ਕਰਵਾ ਦਿੱਤੀ ਗਈ ਅਤੇ ਸਰਕਾਰੀ ਖ਼ਰਚ ਉਤੇ ਸੰਨ 1930 ਵਿਚ ਇਹ ਮਹਾਨਕੋਸ਼ ਛਾਪਿਆ। ਵੱਡੇ ਆਕਾਰ ਦੀਆਂ ਚਾਰ ਜਿਲਦਾਂ ਵਿਚ ਛਪੇ ਇਸ ਕੋਸ਼ ਦੀ ਕੀਮਤ 110 ਰੁਪਏ ਰੱਖੀ ਗਈ ਹੈ। ਉਸ ਸਮੇਂ ਇਸਦੇ 3338 ਸਫ਼ੇ ਸਨ।

ਸੰਨ 1960 ਵਿਚ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਵਲੋਂ ਇਹ ਮਹਾਨਕੋਸ਼ ਦੋਬਾਰਾ ਛਾਪਿਆ ਗਿਆ ਹੈ। 3338 ਸਫ਼ਿਆਂ ਦੀ ਥਾਂ ਹੁਣ 835 ਸਫ਼ਿਆਂ ਵਿਚ ਹੀ ਸਾਰੀ ਰਚਨਾ ਸਮੇਟ ਦਿੱਤੀ ਗਈ ਹੈ।

ਇਹੋ ਜਿਹਾ ਇਕੱਲਾ ਗ੍ਰੰਥ ਕਿਸੇ ਵਿਦਵਾਨ ਦੀ ਯਾਦ ਕਿਸੇ ਭੀ ਭਾਸ਼ਾ ਵਿਚ ਸਦਾ ਲਈ ਹਰੀ ਰਖਣ ਲਈ ਕਾਫ਼ੀ ਹੈ।

## 10. ਚੰਡੀ ਦੀ ਵਾਰ ਸਟੀਕ

ਇਹ ਗੁਰੂ ਗੋਬਿੰਦ ਸਿੰਘ ਦੁਆਰਾ ਰਚਿਤ ਵਾਰ ਦਾ ਟੀਕਾ ਹੈ ਭਾਈ ਸਾਹਿਬ ਨੂੰ

ਇਹ ਸਟੀਕ ਲਿਖਣ ਦੀ ਪ੍ਰੇਰਨਾ ਨਾਮ ਧਾਰੀ ਗੁਰੂ ਬਾਬਾ ਪ੍ਰਤਾਪ ਸਿੰਘ ਜੀ ਤੋਂ ਮਿਲੀ। ਜਿਵੇਂ ਕਿ ਆਪ ਨੇ ਭੂਮਿਕਾ ਵਿਚ ਲਿਖਿਆ ਹੈ :—

"ਮੇਰੇ ਪਰਮ ਕ੍ਰਿਪਾਲੂ ਪੰਥ-ਰਤਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਨਾਮਧਾਰੀ ਸੰਪ੍ਰਦਾਯ ਦੇ ਸਰਤਾਜ ਜੀ ਦੀ ਆਗਿਆ ਅਨੁਸਾਰ ਚੰਡੀ ਦੀ ਵਾਰ ਦਾ ਅੱਖਰਾਰਥ ਟੀਕਾ, ਪ੍ਰੇਮੀ ਪਾਠਕਾਂ ਦੇ ਪੇਸ਼ ਕੀਤਾ ਹੈ।"[1]

ਜਿਵੇਂ ਕਿ ਇਸ ਕਥਨ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਵਾਰ ਵਿਚ ਇਕ ਇਕ ਤੁਕ ਦਾ ਟੀਕਾ ਹੈ। ਪਾਠਕਾਂ ਨੂੰ ਪੂਰੀ ਗੱਲ ਭਲੀ ਭਾਂਤ ਸਮਝਾਉਣ ਲਈ ਪਹਿਲਾਂ ਬਹੁਤ ਸੰਖੇਪ ਵਿਚ ਵਾਰ ਦੀ ਕਥਾ ਦਾ ਸਾਰ ਦਿੱਤਾ ਹੈ। ਬਚਿੱਤਰ ਨਾਟਕ ਵਿਚੋਂ ਲਈ ਮਾਰਕੰਡੇਯ ਪੁਰਾਣ ਦੀ ਕਥਾ ਉਤੇ ਅਧਾਰਿਤ ਇਹ ਵਾਰ ਸਿੱਖਾਂ ਵਿਚ ਬੜੀ ਲੋਕਪ੍ਰਿਅ ਹੈ। ਬੀਰ ਰਸ ਦਾ ਉਬਾਲ ਲਹੂ ਵਿਚ ਲਿਆਉਣ ਲਈ ਇਹ ਪੜ੍ਹੀ ਤਾਂ ਬਹੁਤ ਜਾਂਦੀ ਹੈ ਪਰ ਭਾਈ ਸਾਹਿਬ ਅਨੁਸਾਰ ਇਸ ਵਾਰ ਦੀ ਠੀਕ ਵਿਆਖਿਆ ਘੱਟ ਹੀ ਕੀਤੀ ਜਾਂਦੀ ਹੈ। ਔਖੀ ਅਤੇ ਅਪ੍ਰਚਲਿਤ ਰਚਨਾ ਹੋਣ ਕਾਰਣ ਇਸ ਵਾਰ ਦੇ ਗਲਤ ਅਰਥ ਆਮ ਹੀ ਕੀਤੇ ਜਾਂਦੇ ਹਨ ਜੋ ਕਿ ਸਿੱਖ ਧਰਮ ਅਤੇ ਦਸਮ ਪਾਤਸ਼ਾਹ ਬਾਰੇ ਗਲਤ ਫਹਿਮੀਆਂ ਫੈਲਾਉਂਦੇ ਹਨ। ਇਸੇ ਲਈ ਆਪ ਨੇ ਅਨੇਕ ਥਾਂ ਫੁਟਨੋਟ ਦੇਕੇ ਵਾਰ ਸ੍ਰੀ ਭਗਾਉਤੀ ਜੀ ਦਾ ਟੀਕਾ ਹੈ।

ਇਹ ਟੀਕਾ ਹਰ ਤੁਕ ਨੂੰ ਸਪਸ਼ਟ ਕਰਦਾ ਹੈ। 'ਗੁਰਮਤ ਪ੍ਰਭਾਕਰ' 'ਗੁਰਮਤ ਸੁਧਾਕਰ ਵਾਂਗ ਹੀ ਔਖੇ ਸ਼ਬਦਾਂ ਸਾਹਮਣੇ ਚਿੰਨ ਲਾ ਕੇ ਹੇਠਾਂ ਫੁਟਨੋਟ ਵਿਚ ਉਨ੍ਹਾਂ ਨੂੰ ਸਰਲ ਕਰ ਦਿੱਤਾ ਹੈ। ਉਸ ਤੋਂ ਪਹਿਲਾਂ ਤੁਕ ਦਾ ਸਰਲ ਅਰਥ ਭੀ ਦਿੱਤਾ ਹੈ। ਇਸ ਤਰ੍ਹਾਂ ਸ਼ੱਕ ਕੋਈ ਨਹੀਂ ਰਹਿ ਜਾਂਦਾ ਅਤੇ ਕਠਿਨ ਸ਼ੈਲੀ ਵਾਲੀ ਇਹ ਵਾਰ ਸਹਿਜੇ ਹੀ ਸਮਝ ਆ ਜਾਂਦੀ ਹੈ।

ਵਾਰ ਦੀਆਂ ਮੌਲਿਕ ਤੁਕਾਂ ਮੋਟੇ ਛਾਪੇ ਵਿਚ ਹਨ ਫਿਰ ਉਨ੍ਹਾਂ ਦਾ ਹੀ ਸਰਲਾਰਥ ਬਰੀਕ ਛਾਪੇ ਵਿੱਚ ਦਿੱਤਾ ਹੈ। ਇਹ ਟੀਕਾ ਭਾਈ ਸਾਹਿਬ ਦੀ ਅਨੋਖੀ ਪ੍ਰਤਿਭਾ, ਵਿਸ਼ਾਲ ਜਾਣਕਾਰੀ ਅਤੇ ਉੱਚੀ ਵਿਦਵਤਾ ਦਾ ਸੂਚਕ ਹੈ।

ਇਹ ਸਟੀਕ ਆਪ ਨੇ ਬਾਬਾ ਪ੍ਰਤਾਪ ਸਿੰਘ ਦੇ ਕਹਿਣ ਤੇ 1935 ਵਿਚ ਲਿਖੀ ਅਤੇ 1966 ਵਿਚ ਭੈਣੀ ਸਾਹਿਬ ਤੋਂ ਨਿਕਲਦੇ ਪੱਤਰ 'ਸਤਿਯੁਗ' ਦੇ ਮੈਨੇਜਰ ਦੇ ਪ੍ਰਬੰਧ ਹੇਠਾਂ ਛਾਪੀ ਗਈ। ਗੁਰਬਾਣੀ ਨਾਲ ਸੰਬੰਧਿਤ ਸਾਹਿਤ ਵਿਚ ਇਸ ਵਾਰ ਦਾ ਪ੍ਰਭਾਵਸ਼ਾਲੀ ਸਥਾਨ ਹੈ।

## ਸੰਪਾਦਿਤ ਪੁਸਤਕਾਂ

### 1. ਗੁਰਮਤ ਪ੍ਰਭਾਕਰ

ਇਸ ਪੁਸਤਕ ਵਿਚ ਅੱਖਰ ਕ੍ਰਮ ਅਨੁਸਾਰ ਗੁਰਬਾਣੀ ਵਿਚੋਂ ਚੁਣਕੇ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਇੱਕਠੇ ਕਰਨ ਦਾ ਸ਼ਲਾਘਾ ਯੋਗ ਯਤਨ ਕੀਤਾ ਹੈ।

---

1. ਚੰਡੀ ਦੀ ਵਾਰ ਸਟੀਕ; ਮੈਨੇਜਰ 'ਸਤਿਜੁਗ' ਭੈਣੀ ਸਾਹਿਬ, ਜ਼ਿਲਾ ਲੁਧਿਆਣਾ 1966 ਭੂਮਿਕਾ।

ਇਹ ਪੁਸਤਕ ਸਿੱਖ ਧਰਮ ਬਾਰੇ ਪਏ ਕਈ ਭੁਲੇਖਿਆ ਨੂੰ ਦੂਰ ਕਰਦੀ ਹੈ। ਪੁਸਤਕ ਦੇ ਮੁੱਢ ਵਿਚ ਹੀ ਆਪ ਨੇ ਲਿਖਿਆ ਹੈ :—

"ਸਿੱਖ ਧਰਮ ਦੇ ਨਿਯਮਾਂ ਦਾ ਪ੍ਰਕਾਸ਼ਕ ਅਰ ਅਵਿਦਯਾ ਅੰਧਕਾਰ ਖਿਨਾਸਕ ਰੂਪ ਸੂਰਯ।"[1]

ਇਹ ਪੁਸਤਕ ਆਪ ਨੇ ਧਰਮ ਅਤੇ ਵਿਦਿਆ ਪ੍ਰਚਾਰਕ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੀ ਭੇਟਾ ਕੀਤੀ। ਪਹਿਲਾਂ ਇਹ ਗ੍ਰੰਥ ਹਿੰਦੀ ਵਿਚ ਸੀ ਪਰ ਦੂਜੀ ਵਾਰੀ 1912 ਈ: ਵਿਚ ਹੁਣ ਤੀਸਰੀ ਵਾਰ ਇਹ ਪੁਸਤਕ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਵਲੋਂ ਛਾਪੀ ਗਈ ਹੈ।

ਇਸ ਪੁਸਤਕ ਵਿਚ ਆਪ ਨੇ ਗੁਰਬਾਣੀ ਵਿਚੋਂ ਚੋਣਵੇਂ ਟੋਟੇ ਲੈ ਕੇ ਉਨ੍ਹਾ ਨੂੰ ਨਾ ਸਿਰਫ ਕ੍ਰਮਵਾਰ ਸਿਰਲੇਖਾਂ ਹੇਠਾਂ ਇਕੱਤਰ ਕੀਤਾ ਹੈ ਸਗੋਂ ਫੁਟਨੋਟਾਂ ਰਾਹੀਂ ਅਰਥ ਵੀ ਸਪਸ਼ਟ ਕੀਤੇ ਹਨ। ਇਸ ਤੋਂ ਆਪਦੇ ਗੁਰਬਾਣੀ ਦੇ ਡੂੰਘੇ ਅਧਿਐਨ ਦਾ ਪਤਾ ਚਲਦਾ ਹੈ। ਇਸ ਗ੍ਰੰਥ ਨੇ ਮਹਾਰਾਜਾ ਰਿਪਦਮਨ ਸਿੰਘ ਨੂੰ ਵੀ ਕਾਫ਼ੀ ਪ੍ਰਭਾਵਿਤ ਕੀਤਾ।[2]

ਗੁਰਬਾਣੀ ਵਿਚਾਰਾਂ ਨੂੰ ਆਮ ਜਨਤਾ ਤਕ ਪਹੁੰਚਾਉਣ ਦਾ ਇਹ ਬੜਾ ਸੁਲਝਿਆ ਹੋਇਆ ਢੰਗ ਹੈ। ਆਰੰਭ ਵਿਚ ਹੀ ਪਹਿਲੇ ਸਫੇ ਉਤੇ '੧ ਓ' ਦਾ ਭਾਵ ਸਪਸ਼ਟ ਕੀਤਾ ਹੈ ਅਤੇ ਇਸ ਪ੍ਰਸੰਗ ਵਿਚ 'ਸਿਰੀ ਰਾਗ ਮਹਲਾ ਤੀਜਾ', 'ਗਉੜੀ ਥਿਤੀ ਮਹਲਾ ਪੰਜਵਾਂ, 'ਸੂਹੀ ਛੰਤ ਮਹਲਾ ਪੰਜਵਾਂ', 'ਬਿਲਾਵਲ ਮਹਲਾ ਪੰਜਵਾਂ', 'ਰਾਮਕਲੀ ਮਹਲਾ ਪਹਿਲਾ' ਤੇ ਓਅੰਕਾਰ' ਵਿਚੋਂ ਚੋਣਵੀਆਂ ਟੂਕਾਂ ਦਿੱਤੀਆਂ ਹਨ।

ਇਸੇ ਪ੍ਰਕਾਰ ਮੰਤ੍ਰ ਜੰਤ੍ਰ, ਵੈਕੁੰਠ, ਵਰਤ, ਚੇਲੇ ਬਣਾਉਣ, ਛੂਤ, ਜੋਗ, ਨਰਕ, ਧਣਵਾਸੀ ਆਦਿ ਅਨੇਕ ਹੀ ਅਜਿਹੇ ਵਿਸ਼ੇ ਚੁਣ ਕੇ ਸਪਸ਼ਟ ਕੀਤੇ ਹਨ ਜਿਨ੍ਹਾਂ ਬਾਰੇ ਕਈ ਅਪਵਾਦ ਤੇ ਭੁਲੇਖੇ ਪ੍ਰਚਲਿਤ ਹੋਏ ਹੁੰਦੇ ਹਨ।

ਇਸ ਪੁਸਤਕ ਰਚਨਾ ਦਾ ਮਨੋਰਥ ਸਿੱਖਾਂ ਨੂੰ ਉਨ੍ਹਾਂ ਦੇ ਧਰਮ ਦੀ ਅਸਲੀਅਤ ਦਾ ਗਿਆਨ ਕਰਾਉਣਾ ਅਤੇ ਭੇਖਾਂ, ਕਰਮ ਕਾਂਡਾਂ ਆਦਿ ਵੱਲ ਝੁਕਣ ਤੋਂ ਰੋਕਣਾ ਸੀ।

## 12 ਗੁਰਮਤ ਸੁਧਾਕਰ

ਇਸ ਪੁਸਤਕ ਨੂੰ ਭਾਈ ਸਾਹਿਬ ਨੇ ਸੋਲ੍ਹਾਂ ਕਲਾ ਭੂਸ਼ਿਤ ਚੰਦ੍ਰਮਾ ਕਿਹਾ ਹੈ। ਇਸ ਗ੍ਰੰਥ ਦਾ ਮੰਤਵ ਸਿੱਖਾਂ ਨੂੰ ਸਹੀ ਸੇਧ ਦੇਣਾ ਹੈ। ਗੁਰਮਤ ਤੋਂ ਉਲਟ ਹਰ ਪ੍ਰਕਾਰ ਦੇ ਪ੍ਰਚਾਰ ਦੀ ਨਿਖੇਧੀ ਕੀਤੀ ਹੈ। ਫੋਕੇ ਵਹਿਮਾਂ ਭਰਮਾਂ ਦੀ ਨਿੰਦਾ ਕੀਤੀ ਹੈ। ਆਪਣੇ ਮੱਤ ਦੀ ਪੁਸ਼ਟੀ ਲਈ ਬਾਕਾਇਦਾ ਗੁਰਬਾਣੀ ਅਤੇ ਸੰਬੰਧਿਤ ਰਚਨਾਵਾਂ ਵਿਚੋਂ ਹਵਾਲੇ ਚੁਣ ਕੇ ਪੇਸ਼ ਕੀਤੇ ਹਨ। ਸ੍ਰਾਧ, ਮੰਤ੍ਰ, ਤੰਤ੍ਰ, ਕਰਮਕਾਂਡ, ਦੇਵੀ ਪੂਜਾ, ਜ਼ਾਤ ਪਾਤ ਦੇ

---

1. ਮੁਖਪੰਨਾ, ਗੁਰੂਮਤ ਪ੍ਰਭਾਕਰ, ਭਾਈ ਬਹਾਦਰ ਸਿੰਘ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ
2. ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ, ਪੰਨਾ

ਭੇਦ ਭਾਵ, ਮੰਗਣ ਆਦਿ ਦੀ ਕਰੜੀ ਪੜਚੋਲ ਕੀਤੀ ਹੈ। ਬੜੀ ਵਿਦਵਤਾ ਭਰੀ ਖੋਜ ਬਾਅਦ ਸੰਕਲਨ ਕੀਤੀਆ ਟੂਕਾਂ ਨੂੰ ਆਪਣਾ ਭਾਵ ਸਪਸ਼ਟ ਕਰਨ ਲਈ ਵਰਤਿਆ ਹੈ। ਗੁਰਮਤ ਪ੍ਰਭਾਕਰ ਵਾਂਗ ਹੀ ਔਖੇ ਸ਼ਬਦਾ ਦੇ ਫੁਟਨੋਟਾਂ ਵਿਚ ਅਰਥ ਕੀਤੇ ਹੋਏ ਮਿਲਦੇ ਹਨ। ਇਸ ਗ੍ਰੰਥ ਵਿਚ ਆਪਣੇ ਭਾਵ ਨੂੰ ਸਪਸ਼ਟ ਕਰਨ ਲਈ ਭਾਈ ਸਾਹਿਬ ਨੇ ਦਸਮ ਗ੍ਰੰਥ, ਭਾਈ ਗੁਰਦਾਸ ਦੀ ਰਚਨਾ, ਗੁਰੂ ਬਿਲਾਸ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਸ੍ਰੀ ਗੁਰੁ ਰਤਨ ਮਾਲ, ਸੌ ਸਾਖੀ, ਰਹਿਤਨਾਮੇ ਆਦਿ ਪੁਰਾਤਨ ਗ੍ਰੰਥਾਂ ਵਿਚੋਂ ਪ੍ਰਮਾਣ ਦਿੱਤੇ ਹਨ।

ਭਾਈ ਕਾਨ੍ਹ ਸਿੰਘ ਜੀ ਨੇ ਇਹ ਵਡਮੁੱਲੀ ਪੁਸਤਕ ਖਾਲਸਾ ਪੰਥ ਨੂੰ ਅਰਪਿਤ ਕੀਤੀ ਹੈ। ਮੁੱਢ ਵਿਚ ਹੀ ਇਸ ਕਾਵਿ ਟੋਟੇ ਰਾਹੀਂ ਸ਼ਰਧਾ ਭਾਵ ਨੂੰ ਪ੍ਰਗਟਾਇਆ ਹੈ :—

'ਸ਼ਾਂਤਿਰਸ ਰੂਪ ਬਾਨੀ ਅਮ੍ਰਿਤ ਅਨੂਪ ਜਾਂਕੀ
ਵੀਰ ਰਸ ਭਰਜੋ ਸਿੰਘਨਾਦ ਰਿਪੁ ਕੋ ਤ੍ਰਸੈ
ਕੁਟਿਲ ਕੁਚਾਲਿਨ ਕੇ ਕਰਕਸ਼ ਵਾਕ ਸਹੈ
ਭੇਦ ਕੇ ਕਵਚ ਜਾਂਕੋ ਬਾਣ ਦੇਹ ਮੇਂ ਧਸੈ,
ਹਾਥ ਮੇ ਕਮੰਡਲੁ ਬੈਰਾਗਨ ਵਿਰਾਜਤ ਹੈ
ਸਾਣ ਕਢਜੋ ਖੱਗ ਪਲੈ ਅੱਗ ਦੱਗ ਜਜੋਂ ਲਸੈ,
ਗੁਰੁਦੇਵ ਨਾਨਕ ਔ ਸ੍ਰੀ ਗੁਰੂ ਗੋਬਿੰਦ ਸਿੰਘ
ਮੋਖ ਭੋਗ ਦਾਯਕ ਹਮਾਰੇ ਹਿਯ ਮੇਂ ਬਸੈ।"[1]

ਇਹ ਗ੍ਰੰਥ ਪਹਿਲਾਂ 1898 ਈ. ਵਿਚ ਛਪਿਆ ਸੀ। ਪਹਿਲਾ ਇਹ ਰਚਨਾ ਹਿੰਦੀ ਵਿਚ ਸੀ ਬਾਅਦ ਵਿਚ ਇਸ ਦਾ ਉਲਥਾ ਪੰਜਾਬੀ ਵਿਚ ਹੋਇਆ। ਗੁਰਮਤ ਪ੍ਰਭਾਕਰ ਵਾਂਗ ਹੀ ਇਹ ਪੁਸਤਕ ਭੀ ਭਾਸ਼ਾ ਵਿਭਾਗ ਪੰਜਾਬ ਵਲੋਂ ਹੁਣ ਛਾਪੀ ਗਈ ਹੈ।

ਇਸ ਗ੍ਰੰਥ ਦੀ ਧਾਰਮਿਕ ਮਹਾਨਤਾ ਬੜੀ ਹੈ। ਕਿਉਂਕਿ ਇਸ ਰਾਹੀਂ ਸਿੱਖ ਧਰਮ ਦੇ ਅਸਲੇ ਦਾ ਗਿਆਨ ਹੁੰਦਾ ਹੈ। ਅਨਮਤੀਆਂ ਦਾ ਖੰਡਨ ਬੜੇ ਸੁਲਝੇ ਹੋਏ ਢੰਗ ਨਾਲ ਕੀਤਾ ਹੈ। ਤਰਕ ਭਰਪੂਰ ਸ਼ੈਲੀ ਮਨ ਉਤੇ ਡੂੰਘਾ ਪ੍ਰਭਾਵ ਪਾਉਂਦੀ ਹੈ। ਭੂਮਿਕਾ ਵਿਚ ਹੀ ਅਜਿਹੀਆਂ ਸਾਖੀਆਂ ਜਾਂ ਮਨਘੜਤ ਕਥਾਵਾਂ ਦਾ ਖੰਡਨ ਕੀਤਾ ਹੈ ਜੋ ਅਗਿਆਨ ਕਾਰਣ ਪ੍ਰਚਲਿਤ ਹੋਈਆਂ। ਜਿਵੇਂ ਗੁਰੂ ਨਾਨਕ ਦੇਵ ਜੀ ਦੇ ਸ੍ਰਾਧ ਦੀ ਗੱਲ ਜਾਂ ਗੁਰੂ ਦਸਮੇਸ਼ ਦੀ ਦੇਵੀ ਪੂਜਨ ਬਾਰੇ ਪ੍ਰਚਲਿਤ ਦੰਦ ਕਥਾ। ਇਨ੍ਹਾਂ ਭਰਮਾਂ ਨੂੰ ਆਪ ਨੇ ਗੁਰੂ ਸਾਹਿਬਾਨ ਦੇ ਸ਼ਬਦਾਂ ਰਾਹੀਂ ਹੀ ਕੱਟਿਆ ਹੈ।

ਜਿਵੇਂ ਚੰਦ੍ਰਮਾ ਦੀਆਂ ਸੋਲ੍ਹਾਂ ਕਲਾਵਾਂ ਹੁੰਦੀਆਂ ਹਨ ਉਸੇ ਪ੍ਰਕਾਰ ਵਿਦਵਾਨ ਕਰਤਾ ਨੇ ਇਸ 'ਸੁਧਾਕਰ' ਦੀ ਵੰਡ ਭੀ 16 ਕਲਾਵਾਂ ਵਿਚ ਕੀਤੀ ਹੈ। ਇਨ੍ਹਾਂ ਵਿਚ ਵਾਰੀ ਵਾਰੀ ਗੁਰੂ ਦਸਮੇਸ਼, ਬਾਣੀ ਭਾਈ ਗੁਰਦਾਸ, ਭਾਈ ਬਾਲਾ ਵਾਲੀ ਜਨਮ ਸਾਖੀ, ਗੁਰੂ ਬਿਲਾਸ, ਗਿਆਨ ਰਤਨਾਵਲੀ, ਭਗਤ ਰਤਨਾਵਲੀ, ਜ਼ਿੰਦਗੀ ਨਾਮਾ (ਭਾਈ ਨੰਦ ਲਾਲ ਜੀ),

1. ਗੁਰਮਤ ਸੁਧਾਕਰ—ਭੂਮਿਕਾ, ਭਾਸ਼ਾ ਵਿਭਾਗ, ਪੰਜਾਬ ਪਟਿਆਲਾ, ਸੰਨ

ਰਹਿਤ ਨਾਮਾ (ਭਾਈ ਦੇਸਾ ਸਿੰਘ), ਤਨਖਾਹ ਨਾਮਾ, ਪ੍ਰੇਮ ਸੁਮਾਰਗ, ਭਾਈ ਚੌਪਾ ਸਿੰਘ ਦਾ ਰਹਿਤਨਾਮਾ, ਭਾਈ ਦਇਆ ਸਿੰਘ ਜੀ ਦਾ ਰਹਿਤਨਾਮਾ, ਗੁਰੂ ਸ਼ੋਭਾ, ਪੰਥ ਪ੍ਰਕਾਸ਼, ਗੁਰੂ ਬਿਲਾਸ (ਕ੍ਰਿਤ ਸੁੱਖਾ ਸਿੰਘ) ਅਤੇ ਗੁਰੂ ਪ੍ਰਤਾਪ ਸੂਰਜ ਆਦਿ ਗ੍ਰੰਥਾਂ ਵਿਚੋਂ ਚੋਣਵੇਂ ਟੋਟੇ ਲੈ ਕੇ ਕਿਸੇ ਖਾਸ ਭਾਵ ਨੂੰ ਉਘਾੜਿਆ ਹੈ, ਜਿਹੜਾ ਕਿ ਤਤਕਰੇ ਵਿਚ ਦਿੱਤਾ ਗਿਆ ਹੈ।

ਇਸ ਪ੍ਰਕਾਰ ਇਹ ਪੁਸਤਕ ਅਮੋਲਕ ਗਿਆਨ ਦਾ ਭੰਡਾਰ ਜਾਂ ਹਵਾਲਾ ਪੁਸਤਕ ਸਿੱਧ ਹੁੰਦੀ ਹੈ।

## 13. ਸਮੱਸਯਾ ਪੂਰਤੀ

ਇਹ ਪੁਸਤਕ ਸੰਨ 1899 ਈ: ਵਿਚ ਭਾਈ ਕਾਨ੍ਹ ਸਿੰਘ ਜੀ ਨੇ ਸੰਪਾਦਿਤ ਕੀਤੀ। ਇਸ ਵਿਚ ਦੋ ਸਮੱਸਿਆਵਾਂ "ਕਿਹ ਕਾਰਨ ਨਾਰਿ ਨਰੇਲ ਉਛਾਲੇ' ਅਤੇ "ਨਾਰੀ ਚੜ੍ਹੀ ਹੈ ਅਟਾਰੀ ਨਾ ਉਤਾਰੀ ਉਤਰਤ ਹੈ" ਉਤੇ ਦੱਸ ਕਵੀਆ ਦੀਆਂ ਪੂਰਤੀਆਂ ਸ਼ਾਮਿਲ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚ ਭਾਈ ਕਾਨ੍ਹ ਸਿੰਘ ਜੀ, ਭਾਈ ਚਿੱਤ ਸਿੰਘ ਜੀ ਗਿਆਨੀ ਕਵੀ ਰਾਮ ਗੁਪਾਲ ਜੀ, ਕਵੀ ਜੀਵਨ ਰਾਮ ਜੀ, ਪੰਡਿਤ ਸ੍ਰੀਧਰ ਜੀ, ਭਾਈ ਪ੍ਰੇਮ ਸਿੰਘ ਜੀ, ਸਰਦਾਰ ਸੁਮੇਰ ਸਿੰਘ ਜੀ ਰਾਗੀ ਤਾਰਾ ਸਿੰਘ ਜੀ ਅਤੇ ਦੋ ਗੁਮਨਾਮ ਕਵੀਆਂ ਦੀਆਂ ਰਚਨਾਵਾਂ ਸ਼ਾਮਿਲ ਹਨ। ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਦਾ ਵਿਚਾਰ ਹੈ ਕਿ ਮਹਾਰਾਜਾ ਰਿਪੁਦਮਨ ਸਿੰਘ ਦੀ ਆਪਣੀ ਰਚਨਾ ਵੀ ਇਸ ਵਿਚ ਸ਼ਾਮਿਲ ਹੈ।[1]

ਇਕ ਵਾਰ ਡਾ. ਮੁਹੰਮਦ ਇਕਬਾਲ ਨੂੰ ਜਦੋਂ ਕਰਨਲ ਭੋਲਾ ਨਾਥ ਨੇ ਪੰਜਾਬੀ ਵਿਚ ਰਚਨਾ ਨਾ ਕਰਨ ਕਾਰਣ ਪੁਛਿਆ ਤਾਂ ਇਕ ਵੱਡਾ ਹਵਾਲਾ ਉਨ੍ਹਾਂ ਪੰਜਾਬੀ ਵਿਚ ਰਦੀਫ਼ ਕਾਫ਼ੀਏ ਵਲੋਂ ਲਾਹਪ੍ਰਵਾਹੀ ਵਾਲਾ ਦਿਤਾ ਤੇ ਕਿਹਾ ਕਿ ਸਿਵਾਇ ਮੌਲਵੀ ਅਹਿਮਦਯਾਰ ਦੇ ਕਿਸੇ ਕਵੀ ਦੀ ਕਵਿਤਾ ਪਿੰਗਲ ਦੀਆਂ ਲੋੜਾਂ ਦੀ ਪੂਰਤੀ ਨਹੀਂ ਕਰਦੀ। ਸਮੱਸਯਾ ਪੂਰਤੀ ਵਰਗੀਆਂ ਕਿਤਾਬਾਂ ਭਾਈ ਸਾਹਿਬ ਨੇ ਇਸ ਕਰਕੇ ਛਪਵਾਈਆਂ ਕਿ ਪੰਜਾਬੀ ਕਵੀ ਡਾ : ਇਕਬਾਲ ਵਰਗੇ ਉਰਦੂ ਕਵੀਆਂ ਦੇ ਉਲਾਂਭੇ ਲਾਹੁਣ ਵਾਲੇ ਬਣ ਜਾਣ।

## 14. ਰੂਪਦੀਪ ਪਿੰਗਲ

ਹਿੰਦੀ ਦੇ ਪ੍ਰਸਿੱਧ ਕਵੀ ਜੈ ਕਿਸ਼ਨ ਦਾਸ ਦੀ ਲਿਖੀ ਇਸ ਰਚਨਾ ਨੂੰ ਆਪ ਨੇ ਬੜੀ ਮਿਹਨਤ ਨਾਲ ਸੋਧ ਕੇ 1925 ਵਿਚ ਛਪਵਾਇਆ। ਭਾਈ ਸਾਹਿਬ ਦੇ ਸਮੇਂ ਇਹ ਕਿਤਾਬ ਪੰਜਾਬ ਯੂਨੀਵਰਸਿਟੀ ਦੀ ਪੰਜਾਬੀ ਦੀ ਪਰੀਖਿਆ, 'ਵਿਦਵਾਨੀ' ਵਿਚ ਲੱਗੀ ਹੋਈ ਸੀ। ਇਸ ਰਚਨਾ ਦੀਆਂ ਕਈ ਕਾਪੀਆਂ ਆਪ ਨੇ ਅਸ਼ੁੱਧ ਛਪੀਆਂ ਵੇਖੀਆਂ। ਇਸੇ ਕਾਰਨ ਬਣ ਰਹੇ ਕਵੀਆਂ ਦੀ ਸਹਾਇਤਾ ਹਿੱਤ ਆਪ ਨੇ ਇਸ ਪੁਸਤਕ ਨੂੰ ਸੋਧ ਕੇ ਲਿਖਿਆ ਤੇ ਭਾਈ ਗੁਰਦਿਆਲ ਸਿੰਘ ਅੰਬਾਲਾ ਤੋਂ ਛਪਵਾਇਆ।

---

1. ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ, ਪੰਨਾ 50.

ਛੋਟੀ ਜਿਹੀ ਇਸ ਪੁਸਤਕ ਵਿਚ ਗਣ ਮਾਤ੍ਰਿਕ ਤੇ ਵਰਣਿਕ ਛੰਦਾਂ ਦਾ ਕਾਵਿ ਬੱਧ ਵੇਰਵਾ ਹੈ। ਪੁਸਤਕ ਦੇ ਮੁੱਢ ਵਿਚ ਦੋ ਪ੍ਰਕਾਰ ਦਾ ਤਤਕਰਾ ਦਿੱਤਾ ਹੈ। ਇਕ ਛੰਦਾਂ ਅਨੁਸਾਰ ਜਿਵੇਂ ਗਣ ਛੰਦਾਂ, ਮਾਤ੍ਰਿਕ ਛੰਦਾਂ ਅਤੇ ਵਰਣਿਕ ਛੰਦਾਂ ਅਨੁਸਾਰ), ਦੂਜੇ ਅੱਖਰਵਾਰ।

ਇਸ ਪੁਸਤਕ ਵਿਚ ਵੀ ਭਾਈ ਸਾਹਿਬ ਨੇ ਆਪਣੀਆਂ ਕੁਝ ਹੋਰ ਰਚਨਾਵਾਂ ਵਾਂਗ ਸ਼ੁੱਧਤਾ ਦੀ ਖ਼ਾਤਰ, ਨਵੇਂ ਸਿਰਜੇ ਅੱਖਰ—ਚਿੰਨ੍ਹਾਂ ਦੀ ਵਰਤੋਂ ਕੀਤੀ ਹੈ। ਜਿਵੇਂ 'ਕ', 'ਸ' ਆਦਿ ਦੀ, ਔਖੇ ਸ਼ਬਦਾਂ ਨੂੰ ਇੱਥੇ ਭੀ ਫੁਟ ਨੋਟਾਂ ਰਾਹੀਂ ਸਪਸ਼ਟ ਕੀਤਾ ਹੈ।

ਇਕ ਅਸ਼ੁੱਧ ਹੋ ਚੁਕੀ ਰਚਨਾ ਨੂੰ ਇਤਨੀ ਲਗਨ ਅਤੇ ਮਿਹਨਤ ਨਾਲ ਸੋਧਣ ਦੇ ਉੱਦਮ ਤੋਂ ਭਾਈ ਸਾਹਿਬ ਦੀ ਸਾਹਿੱਤਕ ਪ੍ਰਵੀਨਤਾ ਦਾ ਪਤਾ ਚਲਦਾ ਹੈ।

**15. ਅਨੇਕਾਰਥ ਕੋਸ਼**

ਇਹ ਪੁਸਤਕ ਸੰਸਕ੍ਰਿਤ ਅਤੇ ਬ੍ਰਜਭਾਸ਼ਾ ਦੇ ਕਠਿਨ ਸ਼ਬਦਾਂ ਦਾ ਛੰਦ-ਬੱਧ ਮਨੋਹਰ ਕੋਸ਼ ਹੈ, ਜਿਸ ਵਿਚ ਇਕ ਸ਼ਬਦ ਦੇ ਅਨੇਕ ਅਰਥ ਦਰਸਾਏ ਗਏ ਹਨ, ਅਸਲ ਵਿਚ ਇਹ ਕੋਸ਼ ਰਾਮਪੁਰ ਨਿਵਾਸੀ ਨੰਦ ਦਾਸ ਦੀ ਕ੍ਰਿਤ ਹੈ ਜੋ ਬ੍ਰਜ ਭੂਮੀ ਦੇ ਮਹਾਂ ਕਵੀਆਂ ਵਿਚੋਂ ਇਕ ਸਨ। ਆਪ ਨੂੰ ਭਾਈ ਕਾਨ੍ਹ ਸਿੰਘ ਜੀ ਨੇ ਬ੍ਰਾਹਮਣ ਕੁਲ ਦੇ ਰਤਨ ਆਖਿਆ ਹੈ।[1] ਸਾਰਾ ਕੋਸ਼ ਦੋਹਿਆਂ ਵਿਚ ਕਾਵਿ-ਬੱਧ ਹੈ ਕਿਉਂਕਿ ਇੰਜ ਯਾਦ ਕਰਨਾ ਸੌਖਾ ਹੋ ਜਾਂਦਾ ਹੈ।

ਇਸ ਗ੍ਰੰਥ ਵਿਚ ਕਵੀ ਨੇ 119 ਸ਼ਬਦਾਂ ਦੇ ਕਈ ਇਕ ਅਰਥ ਦੱਸੇ ਸਨ ਪਰ ਇਨ੍ਹਾਂ ਦਾ ਮੂਲਪਾਠ ਅਗਿਆਨੀਆਂ ਦੇ ਹੱਥੀਂ ਪੈ ਕੇ ਬਹੁਤ ਅਸ਼ੁੱਧ ਹੋ ਗਿਆ ਸੀ। ਬੜੇ ਕਵੀਆਂ ਤੇ ਸਾਹਿੱਤਚਾਰੀਆਂ ਨੇ ਇਸ ਨੂੰ ਸੋਧ ਕੇ ਭੀ ਛਾਪਿਆ ਪਰ ਇਹ ਸੰਸ਼ੋਧਨ ਪੂਰਣ ਨਹੀਂ ਸੀ ਆਖਿਆ ਜਾ ਸਕਦਾ। ਇਸ ਗੱਲ ਦੀ ਪੁਸ਼ਟੀ ਲਈ ਭਾਈ ਸਾਹਿਬ ਨੇ ਸੰਮਤ 1958 ਵਿਚ 'ਗੁਜਰਾਤੀ ਪ੍ਰਿੰਟਿੰਗ ਪ੍ਰੈਸ', ਬੰਬਈ, ਵਿਚ ਛਪੀ ਹਿੰਦੀ ਕਾਪੀ ਦਾ ਹਵਾਲਾ ਦਿੱਤਾ ਹੈ।[2]

ਭਾਈ ਸਾਹਿਬ ਨੇ ਅਤਿ ਕਠਿਨ ਮਿਹਨਤ ਬਾਅਦ ਇਸ ਕੋਸ਼ ਨੂੰ ਸੋਧ ਕੇ ਲਿਖਿਆ, ਛਪਵਾਇਆ, ਅਤੇ ਨੰਦ ਦਾਸ ਦੀ ਰਚਨਾ ਦੇ ਨਾਲ 114 ਸ਼ਬਦ ਨਵੇਂ ਮਿਲਾਏ। ਇਸ ਪ੍ਰਕਾਰ ਕੁਲ 233 ਸ਼ਬਦਾਂ ਦਾ ਅੱਖਰ-ਕ੍ਰਮ ਅਨੁਸਾਰ ਸੰਗ੍ਰਹਿ ਪੇਸ਼ ਕੀਤਾ ਹੈ। ਔਖੇ ਸ਼ਬਦਾਂ ਨੂੰ ਟਿੱਪਣੀਆਂ ਰਾਹੀਂ ਸਪਸ਼ਟ ਕੀਤਾ ਹੈ ਜੋ ਮੂਲ ਪਾਠ ਨਾਲੋਂ ਛੋਟੇ ਛਾਪੇ ਵਿਚ ਹਰ ਦੋਹੇ ਹੇਠਾਂ ਦਿੱਤੀਆਂ ਗਈਆਂ ਹਨ।

ਭਾਈ ਸਾਹਿਬ ਦੀ ਆਗਿਆ ਨਾਲ 1925 ਈ: ਵਿਚ ਲਾਲਾ ਧਨੀ ਰਾਮ 'ਚਾਤ੍ਰਿਕ' ਦੁਆਰਾ ਇਹ ਕੋਸ਼ ਛਪਵਾਇਆ ਗਿਆ। ਉਸ ਸਮੇਂ ਦੀਆਂ ਪੰਜਾਬ ਯੂਨੀਵਰਸਿਟੀ

---

1 ਅਨੇਕਾਰਥ ਕੋਸ਼, ਲਾਲਾ ਧਨੀ ਰਾਮ ਚਾਤ੍ਰਿਕ, ਹਾਲ ਬਜ਼ਾਰ ਅੰਮ੍ਰਿਤਸਰ, 1925, ਭੂਮਿਕਾ

2 ਅਨੇਕਾਰਥ ਕੋਸ਼, ਭੂਮਿਕਾ।

ਦੀਆਂ 'ਵਿਦਵਾਨੀ ਅਤੇ ਗਿਆਨੀ ਪਰੀਖਿਆਵਾਂ ਲਈ ਇਹ ਕਿਤਾਬ ਇਕ ਉੱਤਮ ਦਾਤ ਸਿੱਧ ਹੋਈ। ਇਹ ਕੋਸ਼ ਸਿੱਧ ਕਰਦਾ ਹੈ ਕਿ ਭਾਈ ਸਾਹਿਬ ਇਕ ਉੱਤਮ ਖੋਜੀ, ਪਰਮ ਵਿਦਵਾਨ ਅਤੇ ਸੁਹਿਰਦ ਸਾਹਿੱਤਕਾਰ ਸਨ। ਇਸ ਤੋਂ ਭਾਈ ਸਾਹਿਬ ਦੀ ਹਿੰਦੀ ਸੰਸਕ੍ਰਿਤ ਦੀ ਜਾਣਕਾਰੀ ਬਾਰੇ ਵੀ ਪਤਾ ਚਲਦਾ ਹੈ।

ਭਾਈ ਸਾਹਿਬ ਨੇ ਜਤਨ ਕੀਤਾ ਹੈ ਕਿ ਮੂਲ ਸ਼ਬਦ ਦੀ ਉਤਪਤੀ ਬਾਰੇ ਕੋਈ ਭਰਮ ਨਾ ਰਹਿਣ ਦੇਣ, ਜਿਵੇਂ, 'ਸਾਰੰਗ' ਸ਼ਬਦ ਨੂੰ ਹੇਠਾਂ ਫੁਟ ਨੋਟ ਵਿਚ ਤਿੰਨ ਵੱਖਰੇ ਸ਼ਬਦਾਂ ਦੇ ਸਮੀਕਰਣ ਦੁਆਰਾ ਬਣਿਆ ਦਸਿਆ ਹੈ—

"ਸੰਸਕ੍ਰਿਤ ਸ਼ਾਰਙ੍ਗ ਸ਼ਾਙ੍ਗ ਸਾਰਙ੍ਗ ਤਿੰਨ ਜੁਦੇ ਸ਼ਬਦ ਹੈਨ, ਪਰ ਹਿੰਦੀ ਦੇ ਕਵੀਆਂ ਨੇ ਇਹ ਇਕੱਠੇ ਕਰ ਦਿਤੇ ਹਨ।"[1] ਭਾਵ ਸ਼ਪਸ਼ਟ ਕਰਨ ਲਈ ਅੰਗਰੇਜ਼ੀ ਦੇ ਸ਼ਬਦ ਬਰੈਕਟਾਂ ਵਿਚ ਦਿਤੇ ਹਨ ਜਿਵੇਂ 'ਪੱਠਾ' ਦਾ ਅਰਥ 'sinew' ਭੀ ਦਸਿਆ ਹੈ।[2] ਇਸੇ ਪ੍ਰਕਾਰ ਸੰਸਕ੍ਰਿਤ ਮੂਲ ਭੀ ਦਿਤੇ ਹਨ ਜਿਵੇਂ 'ਵਿਖਮ' ਨਾਲ (बिषम) ਦਿਤਾ ਹੈ।[3] ਮੂਲ ਸ਼ਬਦ ਦੇ ਸਹੀ ਉਚਾਰਣ ਨੂੰ ਸਪਸ਼ਟ ਕਰਨ ਲਈ ਕਈ ਥਾਂ ਨਵੇਂ ਘੜੇ ਸ਼ਬਦਾਂ ਦੀ ਵਰਤੋਂ ਕੀਤੀ ਹੈ। ਜਿਵੇਂ ਕਾਸ਼੍ਰ[4] ਜਾਂ ਕਿਸ਼੍ਰ[5] ਕਈ ਥਾਂ ਪੰਜਾਬੀ ਦੇ ਸੁਭਾ ਅਨੁਸਾਰ ਸਮੀਕਰਣ ਕੀਤਾ ਹੈ ਜਿਵੇਂ 'ਕੁੰਭਕਰਣਾਂ' ਦੀ ਥਾਂ 'ਕੁੰਭਕਾਨ'।[6]

### 16. ਨਾਮ ਮਾਲਾ ਕੋਸ਼

ਇਹ ਪੁਸਤਕ ਭੀ ਕਵੀ ਨੰਦ ਦਾਸ ਜੀ ਦੀ ਹੀ ਕ੍ਰਿਤ ਹੈ। ਇਸ ਵਿਚ ਇਕ ਵਸਤੂ ਲਈ ਕਈ ਨਾਂ ਦਿਤੇ ਗਏ ਹਨ। 'ਅਨੇਕਾਰਥ ਕੋਸ਼' ਵਾਂਗ ਇਹ ਭੀ ਦੋਹਾ-ਬੱਧ ਹੈ। ਇਤਨੇ ਸ਼ਬਦਾਂ ਦਾ ਭੰਡਾਰ ਇਸ ਵਿਚ ਸੰਕਲਿਤ ਕੀਤਾ ਗਿਆ ਹੈ ਕਿ ਦੇਖ ਕੇ ਮਨ ਚਕ੍ਰਿਤ ਰਹਿ ਜਾਂਦਾ ਹੈ। ਇਹ ਪੁਸਤਕ ਵੀ ਲਾਲਾ ਧਨੀ ਰਾਮ ਚਾਤ੍ਰਿਕ ਦੇ ਯਤਨ ਨਾਲ ਛਪੀ।

ਅਨੇਕਾਰਥ ਕੋਸ਼ ਵਾਂਗ ਇਸ ਪੁਸਤਕ ਨੂੰ ਵੀ ਭਾਈ ਸਾਹਿਬ ਨੇ ਨਾ ਕੇਵਲ ਸ਼ੁੱਧ ਕੀਤਾ ਸਗੋਂ ਇਸ ਵਿਚ ਨਵੇਂ ਸ਼ਬਦਾਂ ਦਾ ਵਾਧਾ ਭੀ ਕੀਤਾ। ਫੁਟਨੋਟਾਂ ਵਿਚ ਕਈ ਸ਼ਬਦਾਂ ਦਾ ਸਪਸ਼ਟ ਭਾਵ ਦੇ ਕੇ ਸ਼ੰਕਿਆਂ ਦਾ ਸਮਾਧਾਨ ਕੀਤਾ ਹੈ। ਪੁਸਤਕ ਦੇ ਅੰਤ ਅੱਖਰ ਕ੍ਰਮ ਅਨੁਸਾਰ ਇਕ ਤੱਤਕਰਾ ਦੇ ਕੇ ਹਰ ਵਸਤੂ ਦਾ ਨਾਂ ਸਪਸ਼ਟ ਕਰ ਦਿਤਾ ਹੈ। ਕਾਵਿ-ਬੱਧ ਹੋਣ ਕਾਰਣ ਜੋ ਸ਼ਬਦ ਪੂਰੀ ਤਰ੍ਹਾਂ ਸਮਝ ਨਹੀਂ ਸਨ ਆਉਂਦੇ ਉਨ੍ਹਾਂ ਬਾਰੇ ਚੰਗੀ ਤਰ੍ਹਾਂ ਵਿਸਤਾਰ ਨਾਲ ਸਪਸ਼ਟੀਕਰਨ ਕੀਤਾ ਹੈ। ਇਸ ਪ੍ਰਕਾਰ ਕੋਈ ਭੀ ਲੋੜੀਂਦੀ ਵਸਤੂ

1. ਅਨੇਕਾਰਥ ਕੋਸ਼, ਪੰਨਾ 6
2. ਅਨੇਕਾਰਥ ਕੋਸ਼, ਪੰਨਾ 8
3. ਅਨੇਕਾਰਥ ਕੋਸ਼, ਪੰਨਾ 41
4. ਅਨੇਕਾਰਥ ਕੋਸ਼, ਪੰਨਾ 13
5. ਅਨੇਕਾਰਥ ਕੋਸ਼, ਪੰਨਾ 17
6. ਅਨੇਕਾਰਥ ਕੋਸ਼, ਪੰਨਾ 15

ਦਾ ਨਾ ਸਹਿਜੇ ਹੀ ਲੱਭਿਆ ਜਾ ਸਕਦਾ ਹੈ । ਜਿਵੇਂ ਕਿ ਆਪ ਭੂਮਿਕਾ ਵਿਚ ਵੀ ਲਿਖਦੇ ਹਨ :—

"ਵਿਦਯਾ ਅਭਯਾਸੀ ਕਵੀਆਂ ਦੇ ਹਿੱਤ ਲਈ ਮੈਂ ਮਹਾਂ ਪ੍ਰਯਤਨ ਕਰਕੇ ਇਸ ਕੋਸ਼ ਨੂੰ ਸ਼ੁੱਧ ਕੀਤਾ ਅਤੇ ਬਹੁਤ ਨਵੇਂ ਸ਼ਬਦ ਮਿਲਾ ਕੇ ਮੁਕੰਮਲ ਕਰ ਦਿਤਾ ਹੈ । ਅਤੇ ਗ੍ਰੰਥ ਦੇ ਅੰਤ ਅੱਖਰ ਕ੍ਰਮ ਅਨੁਸਾਰ ਤੱਤਕਰਾ ਦੇ ਕੇ ਹਰ ਵਸਤੂ ਦੇ ਨਾਮ ਸਪਸ਼ਟ ਕਰ ਦਿਤੇ ਹਨ । ਜਿਸ ਤੋਂ ਪਾਠਕ ਨੂੰ ਛੰਦਾਂ ਵਿਚ ਲਿਖੇ ਨਾਮਾਂ ਬਾਬਤ ਕਿਸੇ ਪ੍ਰਕਾਰ ਦਾ ਭ੍ਰਮ ਨਾ ਰਹੇ ।"[1]

ਇਸ ਗ੍ਰੰਥ ਵਿਚ ਵੀ ਸਿਰਲੇਖ ਵਿਚ ਹੀ ਕਵੀ ਸ਼ਬਦਾਂ ਦੇ ਅਰਥ ਦੇ ਦਿਤੇ ਹਨ ਜਿਵੇਂ ਮਯੂਰ(ਮੋਰ), ਅਸ੍ਵ (ਘੋੜਾ) ਆਦਿ ।[2] ਹੋਰ ਨਿਸਚਿਤ ਤੇ ਸਪਸ਼ਟ ਹੋਣ ਲਈ ਆਪ ਅੰਗਰੇਜ਼ੀ ਦੇ ਜਾਂ ਜੀਵ-ਵਿਗਿਆਨ ਦੇ ਤਕਨੀਕੀ ਲਾਤੀਨੀ ਸ਼ਬਦ ਵੀ ਕਈ ਥਾਂ ਨਾਲ ਦਿੱਤੇ ਹਨ, ਜਿਵੇਂ, ਪਪੀਹਾ' The pied Cuckoo (Cuclus Melanolencos) ਇਸ ਤੋਂ ਆਪ ਦੀ ਉਹੀ ਰੁਚੀ ਰੂਪਮਾਨ ਹੁੰਦੀ ਹੈ ਕਿ ਕਿਸੇ ਤਰ੍ਹਾਂ ਨਿਸਚਿਤ ਹੋਇਆ ਜਾਵੇ ਤੇ ਅਸ਼ਪਸ਼ਟਤਾ ਦਾ ਤਿਆਗ ਹੋਵੇ ।

ਇਹ ਕੋਸ਼ ਵੀ ਉੱਤਮ ਰੀਤ ਨਾਲ ਲਿਖਿਆ ਅਤੇ ਸੋਧਿਆ ਗਿਆ ਹੈ । ਕਵੀਆਂ ਵਿਦਿਆਰਥੀਆਂ ਅਤੇ ਵਿਦਵਾਨਾਂ ਲਈ ਇਸ ਦੀ ਬੜੀ ਮਹਾਨਤਾ ਹੈ । ਇਹ 'ਨਾਮ ਮਾਲਾ' ਤੇ 'ਅਨੇਕਾਰਥ' ਕੋਸ਼ ਜਿਵੇਂ ਕਿ ਭਾਈ ਸਾਹਿਬ ਨੇ ਭੀ ਭੂਮਿਕਾ ਵਿਚ ਲਿਖਿਆ ਹੈ "ਭਾਈ ਗੁਰਦਾਸ ਜੀ ਦੇ ਕਬਿੱਤ, ਦਸਮ ਗ੍ਰੰਥ ਗੁਰਬਿਲਾਸ, ਨਾਨਕ ਪ੍ਰਕਾਸ਼, ਗੁਰਪ੍ਰਤਾਪ ਸੂਰਯ ਅਤੇ ਹੋਰ ਸੰਸਕ੍ਰਿਤ ਅਤੇ ਹਿੰਦੀ ਦੇ ਰਲਾ ਵਾਲੀ ਰਚਨਾ ਸਮਝਣ ਵਿਚ ਸਹਾਇਕ ਹੁੰਦੇ ਹਨ ।

## 17. ਗੁਰਮਤ ਮਾਰਤੰਡ

ਇਹ ਭਾਈ ਸਾਹਿਬ ਦੇ ਅਖੀਰਲੇ ਦਿਨਾਂ ਦੀ ਰਚਨਾ ਹੈ । ਇਸ ਵਿਚ 'ਗੁਰਮਤ ਪ੍ਰਭਾਕਰ', 'ਗੁਰਮਤ ਸੁਧਾਕਰ' ਅਤੇ 'ਗੁਰਗਿਰਾ ਕਸੌਟੀ' (ਜੋ 1899 ਦੀ ਲਿਖੀ ਪਈ ਸੀ ਛਪ ਨਹੀਂ ਸੀ ਸਕੀ) ਪੁਸਤਕਾਂ ਦਾ ਸਾਰ ਪੇਸ਼ ਕੀਤਾ ਗਿਆ ਹੈ । ਵਿਸ਼ਾ ਉਹੀ ਹੈ— ਸਿੱਖੀ ਦਾ ਸਹੀ ਪ੍ਰਚਾਰ ਆਰੰਭ ਵਿਚ ਹੀ ਇਕ ਕਾਵਿ-ਟੋਟਾ ਦੇ ਕੇ ਇਸ ਵਿਸ਼ੇ ਵੱਲ ਇਸ਼ਾਰਾ ਕਰ ਦਿੱਤਾ ਹੈ । :—

"ਏਕ ਹੀ ਉਪਾਸਯ ਨਿਰਾਕਾਰ ਗੁਣਾ ਧਾਰ ਪ੍ਰਭੂ,
ਖੇਲ ਮਾਤ੍ਰ ਕਰੈ ਭਰੈ ਹਰੈ ਜੋਊ ਬ੍ਰਹਮ ਅੰਡ ॥
ਤਿਸ ਹੀ ਕੀ ਸੇਵਾ ਸਿਮਰਨ ਉਪਦੇਸ਼ ਦਾਤਾ,
ਜਾਤਿ ਪਾਤਿ ਭੇਦ ਭ੍ਰਮ ਕੈ ਕਰੈ ਯਾ ਖੰਡ ਖੰਡ ॥

---

1. ਨਾਮ ਮਾਲਾ ਕੋਸ਼, ਲਾ. ਧਨੀ ਰਾਮ ਚਾਤ੍ਰਿਕ, ਸੁਦਰਸ਼ਨ ਪ੍ਰੈਸ, ਹਾਲ ਬਜ਼ਾਰ, ਅੰਮ੍ਰਿਤਸਰ, 1925, ਭੂਮਿਕਾ ।

ਭ੍ਰਾਤ੍ਰੀ ਭਾਵ, ਸੇਵਾ, ਜਥੇਬੰਦੀ, ਕੋ ਪ੍ਰਚਾਰਕ ਹੈ,
ਗੁਰੁ ਰੀਤਿ ਪ੍ਰੀਤਿ ਪ੍ਰਦ ਸਤਯ ਭਾਸ਼ੀ ਹੈ ਉਦੰਡ ॥
ਗੁਰਗਿਰਾ ਕਸ਼ਪੱਟੀ, ਗੁਰਮਤ ਪ੍ਰਭਾਕਰ
ਸੁਧਾਕਰ ਸਾਰ ਯਹ ਗੁਰਮਤ ਮਾਰਤੰਡ ॥"

ਅਨਮਤੀਆਂ ਅਤੇ ਅਗਿਆਨੀਆਂ ਕਾਰਨ ਪ੍ਰਚਲਿਤ ਹੋ ਚੁੱਕੇ ਗਲਤ ਵਿਚਾਰਾਂ ਦੀ ਆਪਨੇ ਬੜੀ ਸਖਤ ਨਿਖੇਧੀ ਕੀਤੀ ਹੈ ਅਤੇ ਸਿੱਖੀ ਲਈ ਸਹੀ ਮਾਰਗ ਪਰਖਣ ਦੀ ਕਸਵੱਟੀ ਭਾਈ ਗੁਰਦਾਸ, ਗੁਰਬਾਣੀ ਅਤੇ ਭਾਈ ਮਨੀ ਸਿੰਘ ਦੀ ਰਚਨਾ ਨੂੰ ਹੀ ਮੰਨਿਆ ਹੈ ।

ਅੱਡ ਅੱਡ ਧਰਮਾਂ, ਇਸਲਾਮ, ਈਸਾਈ ਅਤੇ ਹਿੰਦੂ ਮਤ ਦੇ ਉਦਾਹਰਣ ਦੇ ਕੇ ਦਸਿਆ ਹੈ ਕਿ ਜਿਵੇਂ ਬਾਕੀ ਸਾਰੇ ਧਰਮਾਂ ਵਿਚ ਗਿਆਨ ਦੀ ਕਸੌਟੀ ਪ੍ਰਮੁੱਖ ਧਾਰਮਿਕ ਗ੍ਰੰਥ ਮੰਨਿਆ ਗਿਆ ਹੈ ਇਸੇ ਤਰ੍ਹਾਂ ਸਿੱਖਾਂ ਨੂੰ ਗੁਰਬਾਣੀ ਜਾਂ ਕੁਝ ਮੰਨੇ ਹੋਏ ਵਿਅਕਤੀਆਂ (ਜਿਵੇਂ ਭਾਈ ਗੁਰਦਾਸ) ਦੀ ਬਾਣੀ ਨੂੰ ਹੀ ਆਧਾਰ ਬਣਾਉਣਾ ਚਾਹੀਦਾ ਹੈ ।

ਇਸ ਗ੍ਰੰਥ ਵਿਚ ਅਸੂਲ ਵਿਰੁੱਧ, ਇਤਿਹਾਸ ਵਿਰੁੱਧ ਅਤੇ ਯੁਕਤੀ ਵਿਰੁੱਧ ਪ੍ਰਚਲਿਤ ਹੋ ਚੁਕੇ ਪ੍ਰਸੰਗਾਂ ਦੇ ਹਵਾਲੇ ਦੇ ਕੇ ਉਨ੍ਹਾਂ ਦਾ ਖੰਡਨ ਕੀਤਾ ਹੈ । ਇਸ ਰਚਨਾਂ ਦਾ ਮਨੋਰਥ ਗੁਰਬਾਣੀ ਦੇ ਪ੍ਰੇਮੀਆਂ ਵਿਚ ਵਿਚਾਰ-ਸ਼ਕਤੀ ਨੂੰ ਟੁੰਬਣਾ ਅਤੇ ਸਿਧਾਂਤਕ ਤੌਰ ਉਤੇ ਵਿਚਾਰਨ ਦੀ ਪ੍ਰੇਰਣਾ ਦੇਣਾ ਹੈ ।

ਇਹ ਪੁਸਤਕ ਜੋ 1962 ਵਿਚ ਗੁਰਦੁਆਰਾ ਸ਼ਰੋਮਣੀ ਪ੍ਰਬੰਧਕ ਕਮੇਟੀ ਵਲੋਂ ਛਾਪੀ ਗਈ ਹੈ, ਦੋ ਹਿੱਸਿਆਂ ਵਿਚ ਹੈ । ਪਹਿਲੇ ਭਾਗ ਵਿਚ 420 ਤਕ ਅਤੇ ਦੂਜੇ ਭਾਗ ਵਿਚ 420 ਤੋਂ 848 ਤਕ ਸਫ਼ੇ ਹਨ । ਇਸ ਪ੍ਰਕਾਰ ਇਹ ਇਕ ਵੱਡੇ ਆਕਾਰ ਦੀ ਰਚਨਾ ਹੋ ਨਿੱਬੜਦੀ ਹੈ, ਜਿਸ ਵਿਚ ਦਲੀਲ ਅਤੇ ਤਰਕ ਰਾਹੀਂ ਠੀਕ ਅਤੇ ਗਲਤ ਉਤੇ ਵਿਚਾਰ ਕਰਕੇ ਨਿਰਣੇ ਉਤੇ ਪਹੁੰਚਣ ਦਾ ਯਤਨ ਕੀਤਾ ਹੈ ।

ਭਾਈ ਸਾਹਿਬ ਨੇ ਇਸ ਪੁਸਤਕ ਵਿਚ ਵਿਗਿਆਨਿਕ ਢੰਗ ਨਾਲ ਗਿਆਨ ਭਰਪੂਰ ਵਿਸਤਾਰ ਦੇ ਕੇ ਸਿੱਖੀ ਦੇ ਸਹੀ ਮਨੋਰਥ ਅਤੇ ਅਸਲੀ ਆਸ਼ੇ ਨੂੰ ਉਘਾੜਿਆ ਹੈ ।

## ਅਣਛਪੀਆਂ ਰਚਨਾਵਾਂ

### 1. ਪਹਾੜ ਯਾਤਰਾ

1902 ਈ. ਵਿਚ ਲਿਖਿਆ ਇਹ ਸਫ਼ਰਨਾਮਾ ਆਪਦੇ ਖੋਜ ਸੰਬੰਧੀ ਕੀਤੇ ਪਹਾੜੀ ਦੌਰਿਆ ਦਾ ਸੁੰਦਰ ਹਾਲ ਬਿਆਨ ਕਰਦਾ ਹੈ । ਇਹ ਪੁਸਤਕ ਹਾਲੇ ਤਕ ਅਣਛਪੀ ਹੀ ਪਈ ਹੈ ।

### 2. ਵਲਾਇਤ ਯਾਤਰਾ

ਇਸ ਪੁਸਤਕ ਵਿਚ ਆਪਦੀਆਂ ਤਿੰਨ ਵਲਾਇਤ ਫੇਰੀਆਂ ਦਾ ਹਾਲ ਹੈ । ਪਹਿਲੇ ਸਫ਼ਰ-ਨਾਮੇ ਵਾਂਗ ਇਹ ਭੀ ਪ੍ਰਕਾਸ਼ਿਤ ਨਹੀਂ ਹੋ ਸਕਿਆ ।

### 3. ਇਕ ਜੋਤਿਸ਼ ਗ੍ਰੰਥ

ਜੋਤਿਸ਼ ਸੰਬੰਧੀ ਇਹ ਗ੍ਰੰਥ ਆਪਨੇ ਮਹਾਰਾਜਾ ਹੀਰਾ ਸਿੰਘ ਦੀ ਆਗਿਆ ਅਨੁਸਾਰ ਲਿਖਿਆ। ਪਰ ਜਦੋਂ ਬਣ ਕੇ ਤਿਆਰ ਹੋਣ ਵਾਲਾ ਸੀ ਤਾਂ ਮਹਾਰਾਜਾ ਸਾਹਿਬ ਸੁਰਗਵਾਸ ਹੋ ਗਏ ਸਨ। ਇਸ ਕਾਰਨ ਇਹ ਗ੍ਰੰਥ ਛਪ ਨਾ ਸਕਿਆ।

### 4. ਗੁਰ ਮਹਿਮਾ (ਕਾਵਿ-ਜੀਵਨ ਸੰਗ੍ਰਹਿ)

ਆਪਨੇ ਇਸ ਕਿਤਾਬ ਵਿਚ 96 ਕਵੀਆਂ ਦਾ ਜੀਵਨ, ਖੋਜ ਕਰਕੇ, ਲਿਖਿਆ ਹੈ। ਪੰਜਾਬ ਦੇ ਹੱਥ ਲਿਖਿਤ ਸਾਹਿੱਤ ਦੀ ਖੋਜ ਨਾਲ ਇਹ ਪੁਸਤਕ ਸੰਬੰਧ ਰਖਦੀ ਹੈ। ਇਸ ਪੁਸਤਕ ਨੂੰ ਗੁਰਦੁਆਰਾ ਸ਼ਰੋਮਣੀ ਪ੍ਰਬੰਧਕ ਕਮੇਟੀ ਵੱਲੋਂ ਛਾਪਣ ਦਾ ਯਤਨ ਕੀਤਾ ਜਾ ਰਿਹਾ ਹੈ।

### 5. ਵੈਦਗੀ ਤੇ ਸਿਹਤ ਸੰਬੰਧੀ ਇਕ ਗ੍ਰੰਥ

ਇਸ ਪੁਸਤਕ ਵਿਚ ਆਪਨੇ ਸਿਹਤ ਦੇ ਨਿਯਮਾਂ ਉਤੇ ਖੋਲ੍ਹ ਕੇ ਲਿਖਿਆ ਹੈ। ਇਹ ਪੁਸਤਕ ਹਾਲੇ ਤਕ ਛਪ ਨਹੀਂ ਸਕੀ।

## ਭਾਈ ਸਾਹਿਬ ਦੀ ਅੰਗਰੇਜ਼ੀ ਰਚਨਾ

ਭਾਈ ਕਾਨ੍ਹ ਸਿੰਘ ਜੀ ਨੇ ਮਿਸਟਰ ਮੈਕਾਲਿਫ ਦੀ 'ਦੀ ਸਿਖ ਰਿਲਿਜਨ' ਲਿਖਣ ਵਿਚ ਬੜੀ ਸਹਾਇਤਾ ਕੀਤੀ ਸੀ। ਆਪ ਅੰਗਰੇਜ਼ੀ ਵੀ ਚੰਗੀ ਜਾਣਦੇ ਸਨ। ਆਪ ਦਾ ਇਕਾ ਦੁੱਕਾ ਲੇਖ ਇਸ ਭਾਸ਼ਾ ਵਿਚ ਲਿਖਿਆ ਵੀ ਮਿਲ ਜਾਂਦਾ ਹੈ। ਇਕ ਲੇਖ ਮਿਲਦਾ ਹੈ: "**Some Light on Sikh Tenets,**" ਇਸ ਲੇਖ ਨੂੰ ਇਕ ਪੁਸਤਕ '**The Sikh Religion A Symposium**' ਵਿਚ ਸੰਕਲਿਤ ਕੀਤਾ ਗਿਆ ਹੈ। ਆਪ ਤੋਂ ਛੁਟ ਇਸ ਪੁਸਤਕ ਵਿਚ ਮਿ: ਮੈਕਾਲਿਫ, ਐਚ. ਐਚ. ਵਿਲਸਨ ਫਰੈਡਰਿਕ ਪਿਨਕੋਟ, ਜੋਨ ਮੈਲਕਾਮ ਦੇ ਲੇਖ ਸ਼ਾਮਲ ਹਨ।

ਭਾਈ ਸਾਹਿਬ ਨੇ ਆਪਣੇ ਲੇਖ ਵਿਚ ਪਹਿਲਾਂ ਦਸਾਂ ਗੁਰੂਆਂ ਬਾਰੇ ਜਾਣਕਾਰੀ ਦਿੱਤੀ ਹੈ। ਫੇਰ 'ਗੁਰਮਤ ਸੁਧਾਕਰ,' 'ਗੁਰਮਤ ਪ੍ਰਭਾਕਰ' ਅਤੇ 'ਗੁਰਮਤ ਮਾਰਤੰਡ' ਵਾਂਗ ਗੁਰਬਾਣੀ ਵਿਚੋਂ ਚੁਣ ਚੁਣ ਕੇ 'ਜ਼ਾਤ ਪਾਤ,' 'ਤੀਰਥ ਯਾਤਰਾ,' 'ਧਾਰਮਕ ਬਾਣੇ, 'ਛੂਤਛਾਤ, ਆਦਿ ਗ੍ਰੰਥ', 'ਪ੍ਰਮਾਤਮਾ,' 'ਅਰਦਾਸ,' 'ਸੱਚ,' ਨਿਮ੍ਰਤਾ,' 'ਸੁਧਾਰਵਾਦ,' 'ਵਹਿਮ ਭਰਮ', 'ਵਿਆਹ', 'ਪਾਪ', 'ਸ਼ਰਾਬ ਜਨਮ ਅਤੇ ਮੁਕਤੀ,' 'ਕ੍ਰਿਤਘਣਤਾ,' ਅਤੇ ਵਫ਼ਾਦਾਰੀ,' ਉਤੇ ਗੁਰਬਾਣੀ ਦੀਆਂ ਸਤਰਾਂ ਉਲਥਾ ਕੇ ਪੇਸ਼ ਕੀਤੀਆਂ ਹਨ, ਨਾਲ ਹੀ ਆਪਣੇ ਵਿਚਾਰ ਭੀ ਕੁਝ ਕੁ ਸਤਰਾਂ ਵਿਚ ਲਿਖੇ ਹਨ। ਉਦਾਹਰਣ ਲਈ 'ਸੱਚ' ਉਤੇ ਚਾਨਣ ਪਾਉਂਦਿਆਂ 'ਆਸਾ ਦੀ ਵਾਰ' ਦੀਆਂ ਤੁਕਾਂ ਉਲਥਾਈਆਂ ਹਨ :

"Man is known as true when truth is in his heart, when the filth on falsehood departeth, man washeth his body clean, Truth is the medium for all, it removeth and washeth away sin, Nanak maketh supplication to those who are in possession of truth."[1]

ਇਸੇ ਪ੍ਰਕਾਰ ਭਾਈ ਗੁਰਦਾਸ 'ਗੁਰਬਿਲਾਸ, ਦਸਮ ਗ੍ਰੰਥ ਤੇ ਪ੍ਰੇਮ ਸੁਮਾਰਗ ਵਿਚੋਂ ਕੁੱਝ ਚੋਣਵੀਆਂ ਟੁਕਾਂ ਦਾ ਅਨੁਵਾਦ ਕੀਤਾ ਹੈ ।

## ਭਾਈ ਸਾਹਿਬ ਦੀ ਕਾਵਿ ਰਚਨਾ

ਭਾਈ ਕਾਨ੍ਹ ਸਿੰਘ ਜੀ ਉੱਚ ਕੋਟੀ ਦੇ ਕਵੀ ਵੀ ਸਨ । ਉਨ੍ਹਾਂ ਦੀ ਬਹੁਤੀ ਕਾਵਿ ਰਚਨਾ ਬ੍ਰਜ ਭਾਸ਼ਾ ਵਿਚ ਹੀ ਮਿਲਦੀ ਹੈ । ਪੰਜਾਬੀ ਵਿਚ ਭੀ ਉਨ੍ਹਾਂ ਕੁਝ ਕੁ ਕਵਿਤਾ ਰਚੀ, ਆਪ ਦਾ ਉਪਲਬਧ ਸੰਗ੍ਰਹਿ (ਆਪ ਦੁਆਰਾ ਸੰਪਾਦਿਤ) ਸਮਸੱਯਾ ਪੂਰਤੀ ਹੈ । ਇਸ ਵਿਚ ਦੋ ਸਮੱਸਿਆਵਾਂ ਲਈਆਂ ਹਨ, "ਚੜੀ ਹੈ ਅਟਾਰੀ ਨਾ ਉਤਾਰੀ ਉਤਰਤ ਹੈ ।" ਅਤੇ 'ਕਿਹ ਕਾਰਨ ਨਾਰ ਨਲੇਰ ਉਛਾਲੇ' ਤੇ ਇਨ੍ਹਾਂ ਦੀ ਪੂਰਤੀ ਕੀਤੀ ਹੈ । ਭਾਈ ਸਾਹਿਬ ਤੋਂ ਬਿਨਾਂ ਤੇ ਇਨ੍ਹਾਂ ਦੀ ਨੋ ਹੋਰ ਕਵੀਆਂ ਦੀਆਂ ਰਚਨਾਵਾਂ ਭੀ ਇਸ ਛੋਟੇ ਜਿਹੇ ਸੰਗ੍ਰਹਿ ਵਿਚ ਸ਼ਾਮਿਲ ਹਨ ।

ਭਾਈ ਸਾਹਿਬ ਨੇ ਇਨ੍ਹਾਂ ਪੂਰਤੀਆਂ ਦੇ ਭਾਵ ਵੀ ਸਮਝਾਏ ਹਨ । 'ਇਹ ਕਾਰਨ ਨਾਰਿ ਨਲੇਰ ਉਛਾਲੇ ਉਤੇ ਆਪ ਦੀ ਪੂਰਤੀ ਇਸ ਤਰ੍ਹਾਂ ਹੈ :

"ਪ੍ਰਿਥੀ ਰਾਜ ਪਰਾਜਯ ਕੌ ਸੁਨ ਕੈ
ਪਤਨੀ ਦੁਖ ਸੰਗ ਭਈ ਬਦ ਹਾਲੇ ।
ਪਿਖ ਪਾਸ ਬਧੂ ਕੁਲ ਪੰਡਿਤ ਕੀ
ਰਿਸ ਨੈਨ ਭਰੇ ਇਸ ਵਾਕ ਨਿਕਾਲੇ ।
ਤੁਮਰੇ ਪਤਿ ਨੇ ਸੁਮਹੂਰਤ ਸੰਗ,
ਸ਼ਿਰੀਫਲ ਦੇ ਪ੍ਰਸਥਾਨ ਨਿਕਾਲੇ ।
ਇਹ ਕੌ ਅਬ ਤਾਂ ਸਿਰ ਪੈ ਪਟਕੋਂ
ਇਹ ਕਾਰਨ ਨਾਰਿ ਨਲੇਰ ਉਛਾਲੇ ।"

ਭਾਈ ਸਾਹਿਬ ਦੇ ਹੀ ਸ਼ਬਦਾਂ ਵਿਚ ਇਸ ਸਵਯੇ ਦਾ ਅਰਥ ਪੇਸ਼ ਹੈ :

"ਇਸ ਦਾ ਭਾਵ ਇਹ ਹੈ ਕਿ ਰਾਜਾ ਪ੍ਰਿਥੀ ਰਾਜ ਨੇ ਜਦ ਮੁਹੰਮਦ ਗੋਰੀ ਨਾਲ

1. The Sikh Religion—A symposium, Susil Gupta, 35 Chittaranjan Avenue, Calcutta 12, 1958, Page 151.

ਲੜਨ ਦਾ ਸਾਮਾਨ ਕੀਤਾ ਤਦ ਪੰਡਤ ਜੀ ਤੋਂ ਮਹੂਰਤ ਸੁਧਾਇਆ ਅਤੇ ਪੰਡਤ ਜੀ ਆਸ਼ੀਰਵਾਦ ਦੇ ਨਾਲ ਸ੍ਰੀ ਫਲ ਅਰਥਾਤ 'ਨਾਰੀਅਲ' ਸ਼ੁਭ ਸ਼ਗਨ ਜਾਨ ਕੇ ਰਾਜਾ ਨੂੰ ਦਿੱਤਾ ਕਿ ਜੈ ਹੋਵੇ, ਅਰ ਆਖਿਆ ਕਿ ਅਮਕੇ ਮਹੂਰਤ ਪਰ ਜਾਣਾ, ਜਿਸਤੇ ਆਪਦੀ ਜਿੱਤ ਹੋਵੇਗੀ। ਪਰੰਤੂ ਪ੍ਰਿਥੀ ਰਾਜ ਜੰਗ ਵਿਚ ਹਾਰ ਗਿਆ। ਉਸਦੀ ਇਸਤ੍ਰੀ (ਰਾਣੀ) ਨੇ ਜਦ ਸੁਣਿਆ ਤਦ ਬਿਆਕੁਲ ਹੋ ਗਈ ਅਤੇ ਅਪਨੇ ਪਾਸ ਉਸੇ ਕੁਲ ਪਰੋਹਿਤ ਦੀ ਇਸਤ੍ਰੀ ਨੂੰ ਦੇਖਕੇ ਕਰੋਧ ਨਾਲ ਬੋਲੀ ਕਿ ਦੇਖਿਆ ਤੇਰੇ ਪਤਿ ਨੇ ਇਹ ਸ੍ਰੀ ਫਲ ਦੇ ਕੇ ਮਹੂਰਤ ਪੂਰਬਕ ਆਖਿਆ ਸੀ ਕਿ ਆਪ ਦੀ ਜਯ ਹੋ ਪਰੰਤੂ ਰਾਜਾ ਦੀ ਹਾਰ ਹੋ ਗਈ ਹੈ ਸੋ ਲਿਆਉ ਹੁਣ ਆਪਣੇ ਪਤੀ ਨੂੰ ਜਿਸ ਦੇ ਸਿਰ ਪਰ ਮੈਂ ਇਸੇ ਨਲੇਰ ਨੂੰ ਪਟਕਾਂ"।

ਇਸੇ ਸਮੱਸਿਆ ਉਤੇ ਇਕ ਹੋਰ ਸਵਯਾ ਲਿਖਿਆ ਹੈ :

"ਤੁਮਰੀ ਮਤਿ ਪੈ ਅਤਿ, ਪੰਡਿਤ ! ਸ਼ੋਕ,<br>
ਜੁ ਕਾਟਤ ਸ੍ਰੀ ਫਲ ਖਗ ਨਿਕਾਲੇ।<br>
ਨਿਤ ਜਾਹਿ ਪਯੋਧਰ ਕੀ ਉਪਮਾ<br>
ਲਿਖਤ ਲਿਖਤ ਕਿਯਾ ਕਾਗਜ ਕਾਲੇ"<br>
ਕਹਿਕੇ ਇਮਲੀਨ ਪੁਰੋਹਿਤ ਕੇ<br>
ਤਾਹਿ ਅੰਦਰ ਅੰਚਲ ਗ੍ਰੀਵ ਵਿਖੇ ਕ੍ਰਿੜ੍ਹ ਡਾਲੇ।<br>
ਹਿਤ ਨਯਾਯ ਸਵਿਪ੍ਰ ਚਲੀ ਨ੍ਰਿਪ ਪੈ<br>
"ਇਹ ਕਾਰਨ ਨਾਰਿ ਨਲੇਰ ਉਛਾਲੇ'।

ਵਿਆਖਿਆ ਇਸ ਪ੍ਰਕਾਰ ਹੈ :

"ਇਸ ਦਾ ਭਾਵ ਇਹ ਹੈ ਕਿ ਇਕ ਇਸਤ੍ਰੀ ਨੂੰ ਬ੍ਰਾਹਮਣ ਦੇ ਗਲ ਵਿਚ ਪਲਾ ਪਾ ਕੇ ਲਈ ਜਾਂਦੀ ਅਰ ਹੱਥ ਨਾਲ ਨਲੇਰ ਉਛਾਲਦੀ ਨੂੰ ਦੇਖਕੇ ਲੋਗ ਪ੍ਰਸ਼ਨ ਕਰਦੇ ਹਨ ਕਿ ਕਿਹ ਕਾਰਨ ਨਾਰਿ ਨਲੇਰ ਉਛਾਲੇ ?" ਜਿਸਨੂੰ ਇਸ ਗੱਲ ਦੀ ਖ਼ਬਰ ਹੈ ਉਹ ਉਤਰ ਦਿੰਦਾ ਹੈ ਕਿ, "ਭਾਈ ! ਇਹ ਇਸਤ੍ਰੀ ਅੱਜ ਨੌਰਾਤਿਆਂ ਵਿਚ ਦੁਰਗਾ ਦੇ ਮੰਦਰ ਵਿਚ ਗਈ ਸੀ, ਉਥੇ ਬ੍ਰਾਹਮਣ ਤਲਵਾਰ ਨਾਲ ਨਲੇਰ ਨੂੰ ਕਟ ਕੇ ਬਲਿਦਾਨ ਕਰਨੇ ਲਈ ਤਿਆਰ ਸੀ। ਇਸ ਵਿਦਵਾਨ ਇਸਤ੍ਰੀ ਨੂੰ ਅਜਿਹੀ ਕੁਰੀਤੀ ਦੇਖ ਕੇ ਕਰੋਧ ਆਇਆ ਕਿ ਜਿਸ ਨਲੇਰ ਨੂੰ ਤੁਸੀਂ ਕੁਚਾਂ ਦੀ ਉਪਮਾਂ ਦੇਂਦੇ ਹੋ ਅਰ ਉਪਮਾਨ ਅਤੇ ਉਪਮੇਯ ਨੂੰ ਇਕ ਰੂਪ ਵਰਨਣ ਕੀਤਾ ਹੈ, ਫਿਰ ਤੂੰ ਉਸੀ ਸਤਨ ਧਾਰਿਨੀ ਦੁਰਗਾ ਦੇ ਹੀ ਮੰਦਿਰ ਵਿਚ ਵਢਦਾ ਹੈ। ਜਿਸ ਤੇ ਉਸ ਨਲੇਰ ਨੂੰ ਉਠਾ ਅਤੇ ਉਸ ਬ੍ਰਾਹਮਣ ਨੂੰ ਪਕੜ ਕੇ ਹੁਣ ਇਹ ਰਾਜਾ ਪਾਸ ਇਨਸਾਫ਼ ਲਈ ਜਾਂਦੀ ਹੈ।"

ਦੂਸਰੀ ਸਮੱਸਿਆ ਹੈ 'ਚੜ੍ਹੀ ਹੈ ਅਟਾਰੀ ਨਾ ਉਤਾਰੀ ਉਤਰਤ ਹੈ' ਜਿਸ ਉਤੇ ਭਾਈ ਸਾਹਿਬ ਦਾ ਇਕ ਕਬਿੱਤ ਹੈ :

ਲਿਖਕੇ ਬਿਦਾਵਾ ਭਾਗੀ ਸਿੰਘਨ ਕੀ ਸੈਨਾ ਜਬ,<br>
ਭਾਗੇ ਸੁਨ ਬਾਤ ਮਨ ਕਲ ਨ ਧਰਤ ਹੈ, ਸਭ ਕੋ ਪੁਕਾਰ ਕਹਤੇ,<br>
ਸੁਨੋ ਸਿੰਘ ਬੀਰ ਯੋਧਾ।

ਤਜਾਗ ਸਤਿਗੁਰੂ ਕੈਸੇ ਹਮਕੋ ਸਕਤ ਹੈ ?
ਆਯੁਧ ਸਜਾਇ ਅੰਗ ਜੰਗ ਵਿਖੈ ਜਾਨ ਹੇਤ
ਅਤਿ ਹੀ ਉਤਾਵਲ ਤੈਂ ਤਯਾਰੀ ਕੋ ਕਰਤ ਹੈ ।
ਮਾਤ ਤਾਤ ਕੀ ਬਾਰੀ ਬਾਰੀ ਬਰਜਿਤ
ਅਸ੍ਵ ਚਢੀ ਹੈ ਅਟਾਰੀ, ਨ ਉਤਾਰੀ ਉਤਰਤ ਹੈ ।"

ਇਥੇ 'ਅਟਾਰੀ' ਤੋਂ ਭਾਵ 'ਅਮੋੜ' ਹੈ—ਨਾ ਟਲਣ ਵਾਲੀ । ਇਸ ਕਬਿੱਤਾਂ ਦੀ ਵਿਆਖਿਆ ਭਾਈ ਸਾਹਿਬ ਤੇ ਇਨ੍ਹਾਂ ਸ਼ਬਦਾਂ ਵਿਚ ਕੀਤੀ ਹੈ :

"ਇਸ ਦਾ ਭਾਵ ਹੈ ਕਿ ਮਾਝੇ ਦੀ ਬੀਰ ਇਸਤ੍ਰੀ ਭਾਗੋ ਨੇ ਜਦ ਸਿੱਖਾਂ ਵਲੋਂ ਸਿੱਖੀ ਨੂੰ ਬੇਦਾਵਾ ਲਿਖਿਆ ਸੁਣਿਆ ਤਦ ਹੋਰਨਾਂ ਨੂੰ ਦੋਸ਼ ਦੇਂਦੀ ਹੋਈ ਆਪ ਸ਼ਸਤ ਪਹਿਨਕੇ ਜੰਗ ਵਿਚ ਜਾਣੇ ਵਾਸਤੇ ਘੋੜੇ ਤੋਂ ਨਾ ਉਤਰੀ ਅਤੇ ਰਣਭੂਮੀ ਵਿਚ ਜਾਣੇ ਤੋਂ ਨਾ ਟਲੀ ।"[1]

ਭਾਈ ਕਾਨ੍ਹ ਸਿੰਘ ਜੀ ਦੀ ਰਚੀ ਇਕ ਹੋਰ ਕਵਿਤਾ 'ਸਤਿਗੁਰ ਨਾਨਕ ਪ੍ਰਗਟਿਆ' (ਸੰਪਾਦਕ ਰਾਜਿੰਦਰ ਸਿੰਘ ਗੁਲਸ਼ਨ) ਵਿਚ ਮਿਲਦੀ ਹੈ । ਕਬਿੱਤਾਂ ਵਿਚ ਲਿਖੀ ਇਹ ਕਵਿਤਾ ਦੇਖੋ :

'ਗੁਰੂ ਨਾਨਕ ਬਾਰੇ'
ਭੈਰਵ ਕੋ ਭੇਰਵ ਕੋ ਸੁਨਕਰ
ਕਾਂਪ ਉਠੀ ਦੇਹ ਸਚੀਪਤਿ ਔ ਅਨੰਤ ਕੀ ॥
ਮਾਰੂ ਮਾਰੂਨਾਹਦ ਕੋ ਡੌਰੂ ਸੰਗ ਸੁਨਯੋ ਜਬ,
ਰੈਲੇ ਰੁੰਡ ਮੁੰਡ ਦਸ਼ਾ ਆਈ ਜਗ ਅੰਤ ਕੀ ॥
ਸ਼ੰਕਰ ਕੋ ਸੁਨਕੇ ਬਿਹਾਗ ਤਜਾਗ ਘਰ ਬਾਰ
ਭੂਖਨ ਬਸਤ ਛੋਡਿ ਓਢੀ ਕਥਾ ਸੰਤ ਕੀ ॥
ਭਾਰਤ ਕੋ ਕਰਣ ਪ੍ਰਫੁਲ ਗੁਰੂ ਨਾਨਕ ਨੇ
ਮੀਠੇ ਸੁਰ ਸਾਥ ਗਾਈ ਤਾਨ ਹੈ ਬਸੰਤ ਕੀ ॥
ਹੋਇ ਬਿਨਾ ਪੱਤ ਦੇਖ ਕੀਨੇ ਪੱਤਵਾਨ ਸਬ
ਰਸਹੀਨ ਦੀਨੇ ਬਹੁ ਰਸਵੰਤ ਹੈ ।
ਸੋਕਾ ਖੋਇ ਬੈਠੇ ਕਰੇਂ ਸੋਭਨ ਅਪਾਰ ਘਰ
ਸੂਕੇ ਮੁਰਝਾਏ ਦੇਖੀਅਤ ਵਿਕਸੰਤ ਹੈ ॥
ਕੋਕਿਲਾ ਉਦਾਸੀ ਤਜਾਗ ਬੋਲਤ ਮਧੁਰ ਬੈਨ
ਮਧੁਕਰ ਮਾਲਾ ਮਧੁਪਾਨ ਕੋ ਭ੍ਰਮੰਤ ਹੈ ॥

1. ਸਮਸ਼ੇਰ ਖ਼ਾਲਸਾ ਪੂਰਤੀ, ਭਾਃ ਮਈਆ ਸਿੰਘ ਮੈਨੇਜਰ, ਖਾਲਸਾ ਪ੍ਰੈਸ, ਲਾਹੌਰ; 1899, ਪੰਨਾ 1 ਤੋਂ 4

ਉਪਬਨ ਭਾਰਤ ਕੀ ਸਿਸਿਰ ਕੋ ਅੰਤ ਕਰ
ਆਯੋ ਗੁਰੂ ਨਾਨਕ ਅਲੌਕਿਕ ਬਸੰਤ ਹੈ ।
ਭਾਵੇਂ ਕੋਈ ਲਿਖੇ ਤਸਵੀਰ ਬੇਦ ਹਾਥ ਧਾਰੀ
ਸੰਖ ਚਕਰਧਾਰੀ ਔਰ ਸੀਸ ਗੰਗਧਾਰੀ ਕੀ ॥
ਦਾੜ੍ਹਾ ਅਗ੍ਰ ਧਰਨੀ ਕੋ ਵਡੇ ਕੇਤ੍ਰ ਧਾਰੀ ।
ਪਰਸੁ ਕੋ ਧਾਰੀ ਔਰ ਕ੍ਰਿਤ੍ਰ ਧਨੁ ਧਾਰੀ ਜੀ ।
ਵੰਸ਼ੀਧਰ ਗਿਰਿਧਾਰੀ ਕੰਧੇ ਪੈ ਸਲੀਬ ਧਾਰੀ
ਅਰਬ ਬਿਹਾਰੀ ਕਰ ਅਸਵਦ ਧਾਰੀ ਕੀ ॥
ਭਿੰਨ ਭਿੰਨ ਚਿਤ੍ਰਨਿ ਮੈਂ ਏਕ ਹੀ ਵਿਚਿਤ੍ਰ ਜੋਤਿ
ਭਾਸਤ ਵ੍ਰਿਜੈਸ਼ ਕੋ ਹੈ ਬਾਬੇ ਨਿਰੰਕਾਰੀ ਕੀ ।
ਹਾ ਹਾ ਹੂ ਹੂ ਤੰਬੂਰ ਕੀ ਵੀਣਾ ਕੋ ਨ ਆਵੈ ਰਸ
ਤਰਜ ਨਾ ਭਾਵੇ ਦੇਵ ਮੁਨਿ ਮਿਜ਼ਰਾਬ ਕੀ ।
ਆਤਮ ਸਰੂਰ ਵਿਖੇ ਮਨ ਮਖ਼ਮੂਰ ਰਹੈ
ਤ੍ਰਿਖਾ ਮਿਟ ਗਈ ਮੇਰੀ ਭੰਗ ਔ ਸ਼ਰਾਬ ਕੀ ॥
ਨਿਜਾ ਨੰਦ ਮਾਹਿ ਰਹੂੰ ਪੂਰਣ ਤ੍ਰਿਪਤ ਹੋਯੇ,
ਭੂਖ ਨਾ ਰਹੀ ਹੈ ਮਧੁਰਾਨ ਔ ਕਬਾਬ ਕੀ ॥
ਤੂ ਹੀ ਨਿਰੰਕਾਰ ਏਕ ਤੂਹੀ ਨਿਰੰਕਾਰ" ਯਹ,
ਜਬਸੇ ਸੁਨੀ ਮੈ ਧੁਨੀ ਬਾਬੇ ਕੇ ਰਬਾਬ ਕੀ ।"[1]

ਇਸ ਲਹਿਰ ਵਿਚ 'ਭੈਰਵ' ਅਤੇ 'ਧਾਰੀ' ਸ਼ਬਦਾਂ ਦਾ ਵੱਖਰੇ ਵੱਖਰੇ ਰੂਪ ਵਿਚ ਕਈ ਵਾਰੀ ਕੀਤਾ ਪ੍ਰਯੋਗ ਯਮਕ ਅਲੰਕਾਰ ਉਪਜਾਉਂਦਾ ਹੈ । ਇਸ ਕਵਿਤਾ ਤੋਂ ਕਵੀ ਦੀ ਗੁਰੂ ਨਾਨਕ ਪ੍ਰਤੀ ਸ਼ਰਧਾ ਪ੍ਰਗਟ ਹੁੰਦੀ ਹੈ ।

ਆਪਦੀ ਪੰਜਾਬੀ ਕਵਿਤਾ ਦਾ ਨਮੂਨਾ 'ਸਤਜੁਗ' ਦੇ ਬਸੰਤ ਅੰਕ ਵਿਚ ਮਿਲਦਾ ਹੈ । ਇਸ ਤੋਂ ਭੀ ਕਵੀ ਦੀ ਸ਼ਰਧਾ ਭਰੀ ਦ੍ਰਿਸ਼ਟੀ ਦਾ ਪਤਾ ਚੱਲਦਾ ਹੈ, ਜਿਵੇਂ :

"ਵਿਸ਼ਯ ਅਗਨਿ ਕਰ ਖਪਤ ਤਪਤ ਰਿਦੇ ਜਿਨ ਨਾਮਾਰਿਕਤ ਦੇ ਤਾਰੇ ।
ਗੁਰੁਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ ।
ਭੰਗ ਸ਼ਰਾਬ ਅਫ਼ੀਮ ਛੁਡਾਕੇ ਨਸ਼ਾ ਪ੍ਰੇਮ ਦਾ ਦਿੱਤਾ ।
ਮੰਗ ਖਾਣ ਨੂੰ ਖੰਡਨ ਕੀਤਾ ਦਸਅਧਰਮ ਦਾ ਕਿੱਤਾ ।
ਫੁਟ ਈਰਖਾ ਵੈਰ ਭਾਵ ਅਰ ਨਫ਼ਰਤ ਮਨੋ ਹਟਾਈ ।
ਮਦਿਤਾ ਮੈਤ੍ਰੀ ਕਰੁਣਾ ਦ੍ਰਿੜ ਕਰ ਸਿਖਾ ਚਿਤ ਵਸਾਈ ।

1. ਰਾਜਿੰਦਰ ਸਿੰਘ ਗੁਲਸ਼ਨ, ਸਤਿਗੁਰ ਨਾਨਕ ਪ੍ਰਗਟਿਆ, ਗੁਲਸ਼ਨ ਐਂਟਰ ਪ੍ਰਾਈਜ਼ਿਜ਼, 24/2 ਵੈਸਟ ਪਟੇਲ ਨਗਰ, ਨਵੀਂ ਦਿਲੀ 6; 1969; ਪੰਨਾ 61-62.

ਭੁਖ ਨੰਗ ਰੋਗੀ ਸੋਗੀ ਜੋ ਸਰਨੀ ਚਲ ਆਵੇ ।
ਹੋਇ ਤ੍ਰਿਪਤ ਅਰ ਧਰਮ ਅਨੰਦੀ ਜੀਵਨ ਸਰਣ ਵਿਹਾਵੇ ।
ਦੀਨ ਕੀਰ ਅਪਮਾਨਿਤ ਜੀਵਾਂ ਮੈਂ ਸਤਿਕਾਰ ਦ੍ਰਿੜਾਯਾ ।
ਭਗਤ ਗਿਆਨੀ ਸੂਰਵੀਰ ਹੋ ਰਹਿਣਾ ਜਗਤ ਸਿਖਾਯਾ ।
ਸ੍ਰੀ ਗੁਰਦਾਸ ਕਹਯੋ ਗੁਰੂ—"ਨਾਨਕ ਨਿਰਮਲ ਪੰਥ ਚਲਾਯਾ ।"
ਗੁਰੂ ਆਗਜਾ ਅਨੁਸਾਰ ਪ੍ਰਗਟ ਸੋ ਅਮਲੀ ਤੌਰ ਦਿਖਾਯਾ ।
ਕਲੂ ਗ੍ਰੀਖਮ ਕਰ ਤਪੇ ਜਗਤ ਨੂੰ ਧਾਵਸ ਜਲਧਰ ਹੋਯਾ ।
ਸ੍ਵਾਂਤਿਬੂੰਦ ਬਨ ਚਾਤ੍ਰਿਕ ਪ੍ਰੇਮੀ ਦਾ ਪਿਆਸ ਦੁਖ ਖੋਯਾ ।
ਸਿੱਖੀ ਬਾਗ ਖਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ ।
ਰੂਪ ਵਸੰਤ ਧਾਰ ਕੇ ਬਾਬਾ ਦਿਨ ਵਸੰਤ ਦੇ ਆਯਾ ।
ਰੋਹੀ ਵਿਚ ਗੁਲਜ਼ਾਰ ਲਗਾਈ ਸਿਮਰਨ ਸਹਿਤ ਵਹਾਕੇ ।
ਪ੍ਰੇਮੀ ਭੌਰ ਹੋਏ ਮਸਤਯ ਪਾਣ ਘੁਮੇਰੀ ਆਕੇ ।
ਕੂਕੇ ਕੋਇਲ ਡਾਲ ਰਸਾਲੀ ਮੋਰ ਪਾਇਲਾਂ ਪਾਂਦੇ ।
ਇਸ ਮੰਡਲ ਆ ਹੋਣ ਅਰੋਗੀ ਰਾਜ ਰੋਗ ਦੇ ਮਾਂਦੇ ।
ਬਾਲ ਅਵਸਥਾ ਵਿਚ ਵ੍ਰਿਜੇਸ਼ ਨੇ ਅਦਭੁਤ ਮੂਰਤ ਚੀਨੀ ।
ਸਿਰ ਤੇ ਖੰਡਾ ਹਥ ਸਿਮਰਨੀ ਚੜ੍ਹਿਆ ਬਾਂਕਾ ਚੀਨੀ ।
ਜਿਸਦੀ ਮਿੱਠੀ ਬਾਣੀ ਅੱਗੇ ਫਿੱਕੀ ਲਗਦੀ ਚੀਨੀ ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉਂ ਰਵਿ ਪਿਖ ਗਲ ਚੀਨੀ'

'ਲਲਿਤ ਪੱਦ' ਦੀ ਇਸ ਕਾਵਿ ਰਚਨਾ ਵਿਚ ਕਵੀ ਨੇ 16-12 ਤੇ ਵਿਸ਼੍ਰਾਮ ਲਿਆਉਣ ਦਾ ਸਫਲ ਯਤਨ ਕੀਤਾ ਹੈ । ਕਿਉਂਕਿ ਚਾਰ ਚਰਣ ਦੇ ਪਦ ਵਿਚ, ਪ੍ਰਤਿ ਚਰਣ 28 ਮਾਤ੍ਰਾ ਆਉਣੀਆ ਚਾਹੀਦੀਆਂ ਹਨ । ਛੰਦ ਦੀ ਵਿਧੀ ਅਨੁਸਾਰ ਅੰਤ ਉਤੇ ਦੋ ਗੁਰੂ ਲਿਆਂਦੇ ਹਨ । ਅੰਤ ਉਤੇ 'ਚੀਨੀ' ਸ਼ਬਦ ਦੀ ਕਲਾਤਮਕ ਵਰਤੋਂ ਸਲਾਹੁਣ ਯੋਗ ਹੈ ।

ਇਨ੍ਹਾਂ ਯਤਨਾਂ ਤੋਂ ਪਤਾ ਲਗਦਾ ਹੈ ਕਿ ਆਪ ਨੇ ਵਿਸ਼ੇ ਪੱਖ ਨੂੰ ਹੀ ਗੰਭੀਰ ਨਹੀਂ ਸਗੋਂ ਰੂਪ ਪੱਖ ਨੂੰ ਭੀ ਕਲਾਤਮਕ ਬਣਾਉਣ ਦਾ ਗੰਭੀਰ ਯਤਨ ਕੀਤਾ ਹੈ । ਇਸ ਪ੍ਰਕਾਰ ਦੀ ਕਾਵਿ ਰਚਨਾ ਭਾਵੇਂ ਅੱਜ ਦੀ ਦ੍ਰਿਸ਼ਟੀ ਅਨੁਸਾਰ ਪੁਰਾਤਨ ਢੱਬ ਦੀ ਹੀ ਲਗਦੀ ਹੈ, (ਕਿਉਂਕਿ ਹੁਣ ਦੇ ਕਵੀ ਮਾਤ੍ਰਾ ਅਤੇ ਛੰਦਾਬੰਦੀ ਦੀ ਕੈਦ ਤਿਆਗ ਚੁੱਕੇ ਹਨ) ਪਰ ਆਪਣੇ ਵਲੋਂ ਭਾਈ ਸਾਹਿਬ ਨੇ ਉਨ੍ਹਾਂ ਕਵੀਆਂ ਅਗੇ ਇਕ ਮਿਸਾਲ ਖੜ੍ਹੀ ਕਰ ਦਿੱਤੀ ਹੈ ਜਿਨ੍ਹਾਂ ਬਾਰੇ ਉਨ੍ਹਾਂ 'ਗੁਰ ਸ਼ਬਦਾਲੰਕਾਰ' ਦੀ ਭੂਮਿਕਾ ਵਿਚ ਲਿਖਿਆ ਹੈ :

'ਵਰਤਮਾਨ ਕਾਲ ਵਿਚ ਦੇਖੀਦਾ ਹੈ ਕਿ ਚਮਤਕਾਰ ਕਵਿਤਾ ਲੋਪ ਹੋ ਰਹੀ ਹੈ

---

1. 'ਸਤਿਯੁਗ' ਬਸੰਤ ਨੰਬਰ—ਪ੍ਰਕਾਸ਼ਨ ਸੰਤ ਬਲਵੰਤ ਸਿੰਘ ਦਫ਼ਤਰ 'ਸਤਿਯੁਗ' ਸ੍ਰੀ ਭੈਣੀ ਸਾਹਿਬ, ਜ਼ਿਲਾ ਲੁਧਿਆਣਾ, 12 ਮਾਘ ਸੰਵਤ 1987.

ਖਾਸ ਕਰਕੇ ਪੰਜਾਬੀ ਕਾਵਯ ਦੀ ਦਸ਼ਾ ਸੋਚਨੀਯ ਹੈ। ਇਸ ਦਾ ਮੁਖ ਕਾਰਣ ਇਹ ਹੈ ਕਿ ਸਾਹਿਤਯ ਦੇ ਪਦਾਰਥਾਂ ਦਾ ਕਵੀਆਂ ਨੂੰ ਗਯਾਨ ਨਹੀਂ ਜਿਸ ਬਿਨ ਕਾਵਯ ਰਚਨਾ ਦਾ ਮਨੋਹਰ ਹੋਣਾ ਅਸੰਭਵ ਹੈ।"

ਆਪ ਦਾ ਵਿਚਾਰ ਸੀ ਕਿ ਕਵਿਤਾ ਦੀ ਸੁੰਦਰਤਾ ਲਈ ਛੰਦ ਅਤੇ ਅਲੰਕਾਰਾਂ ਆਦਿ ਦਾ ਧਿਆਨ ਰੱਖਣਾ ਜ਼ਰੂਰੀ ਹੈ। ਇਸੇ ਕਾਰਣ ਆਪ ਵਿਸ਼ੇ ਦੇ ਨਾਲ ਨਾਲ ਰੂਪ-ਪੱਖ ਉਤੇ ਵੀ ਉਤਨਾ ਹੀ ਜ਼ੋਰ ਦਿੰਦੇ ਸਨ। ਜਿਵੇਂ 'ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ' (ਕ੍ਰਿਤ ਸ਼ਮਸ਼ੇਰ ਸਿੰਘ ਅਸ਼ੋਕ) ਵਿਚੋਂ ਲਏ ਇਸ ਕਾਵਿ ਟੋਟੇ ਤੋਂ ਸਿੱਧ ਹੁੰਦਾ ਹੈ :

"ਸਿੱਖਾਂ ਕਿਹਾ, ਕਨ੍ਹੱਯਾ ਭਾਈ ! ਇਹ ਕੀ ਕਾਰ ਕਮਾਵੇਂ ?
ਮਰਹਮ ਪੱਟੀ ਕਰਿ ਪਾਣੀ ਦੇ, ਤਕੜੇ ਤੁਰਕ ਬਣਾਵੇਂ !
ਭਾਈ ਆਖੇ ਪਯਾਰੇ ਵੀਰੋ ! ਮੈਂ ਵੈਰੀ ਨਾ ਸੇਵਾਂ
ਜਗਤ ਗੁਰੂ ਦਾ ਰੂਪ ਜਾਣਕੇ ਸਭਨਾਂ ਪਾਣੀ ਦੇਵਾਂ।"

'ਦਵੱਈਯੇ' ਛੰਦ ਵਿਚ ਲਿਖੀ ਇਸ ਕਾਵਿ-ਟੁਕੜੀ ਵਿਚ ਕਵੀ ਨੇ 16-12 ਉੱਤੇ ਵਿਸ਼ਰਾਮ ਲਿਆਉਣ ਦਾ ਸੁਚੇਤ ਯਤਨ ਕੀਤਾ ਹੈ।

ਭਾਈ ਸਾਹਿਬ ਨੇ ਆਪਣੀਆਂ ਰਚਨਾਵਾਂ ਨੂੰ ਭੀ ਕਿਤੇ ਕਿਤੇ ਅਧੂਰੀਆਂ ਕਾਵਿ ਟੁਕੜੀਆਂ ਨਾਲ ਸਜਾਇਆ ਹੈ। ਜਿਵੇਂ 'ਨਾਟਕ ਭਾਵਾਰਥ ਦੀਪਿਕਾ' ਦੇ ਅੰਤ ਉਤੇ ਤਿੰਨ ਕਬਿੱਤ ਹਨ ਜਿਨ੍ਹਾਂ ਵਿਚੋਂ ਇਕ ਇਥੇ ਪੇਸ਼ ਕੀਤਾ ਜਾਂਦਾ ਹੈ :

ਪਿਤਾ ਕੀ ਪ੍ਰਸੰਨਤਾ ਪ੍ਰਭੂ ਮੇਂ ਸਦਾ ਜਾਂ ਤੇ
ਧੰਨਯਤਾ ਕੀ ਚਰਚਾ ਜਗੀ ਰਹੈ।
ਗੁਨ ਕੀ ਪਰੀਖ੍ਯਾ ਨੀਂਹ ਸੀਖ੍ਯਾ ਦ੍ਰਿੜ ਹੋਇ ਮਨ
ਸਹਿਬੇ ਤਤੀਖ੍ਯਾ ਹਿਤ ਮਤਿ ਉਮਗੀ ਰਹੈ।
ਸੈਨ ਪ੍ਰਜਾ ਕੋਸ਼ ਦੇਸ਼ ਰਹਿਤ ਰਹਿ ਬ੍ਰਿਜੇਸ਼ ਹਿ
ਬੀਰਤਾ ਔ ਧੀਰਤਾ ਮੇਂ ਲਾਲਸਾ ਪਗੀ ਰਹੈ।
ਸ੍ਰੀ ਗੁਰੂ ਪਦਾਰਬਿੰਦ ਮੈਂ ਮਲਿੰਦ ਜੈਸੇ
ਰਿਪੁਦਮਨ ਮ੍ਰਿਗੇਸ ਤੇਰੀ ਲਗਨ ਲਗੀ ਰਹੈ।

ਇਸ ਕਬਿੱਤ ਵਿਚ ਆਪ ਨੇ ਟਿੱਕਾ ਰਿਪੁਦਮਨ ਸਿੰਘ ਨੂੰ ਅਸੀਸਾਂ ਅਤੇ ਸ਼ੁਭ ਇਛਾਵਾਂ ਭੇਟ ਕੀਤੀਆਂ ਹਨ।

ਭਾਈ ਸਾਹਿਬ ਦੀ ਕਾਵਿ ਰਚਨਾ ਉਤੇ ਪਹਿਲੀ ਝਾਤ ਮਾਰਿਆਂ ਹੀ ਕਵੀ ਦੀ ਗੰਭੀਰਤਾ ਪ੍ਰਭਾਵਿਤ ਕਰਦੀ ਹੈ। ਵਿਸ਼ਾ ਅਤੇ ਰੂਪ ਦੋਵੇਂ ਪੱਖ ਪੂਰਨ ਰੱਖਣ ਦੀ ਕੋਸ਼ਿਸ਼

---

1. 'ਗੁਰਸ਼ਬਦਾਲੰਕਾਰ' ਭੂਮਿਕਾ ਪ੍ਰਕਾਸ਼ਕ-ਲਾਲਾ ਧਨੀ ਰਾਮ ਚਾਤ੍ਰਿਕ ਸੁਦਰਸ਼ਨ ਪ੍ਰੈਸ ਹਾਲ ਬਜ਼ਾਰ, ਅੰਮ੍ਰਿਤਸਰ-ਸੰਨ 1924

ਕੀਤੀ ਗਈ। ਇਹ ਸਨਾਤਨੀ ਰਚਨਾ ਹੈ ਜਿਸ ਵਿਚ ਸ਼ਬਦ ਤੇ ਅਰਥ ਅਲੰਕਾਰਾਂ ਦੀ ਭਰਮਾਰ, ਧੁਨੀ ਕਲੋਲ ਤੇ ਸ਼ਾਬਦਿਕ ਚਮਤਕਾਰਾਂ ਦਾ ਬੜਾ ਚਤਰ ਵਖਾਲਾ ਮਿਲਦਾ ਹੈ।

ਭਾਈ ਸਾਹਿਬ ਕਵਿਤਾ ਨੂੰ ਭਾਵ ਪ੍ਰਕਾਸ਼ ਜਾਂ ਕਲਪਨਾ-ਉਡਾਰੀ ਜਾਂ ਮਨੋਵੇਗ ਦੇ ਪ੍ਰਗਟਾਉ ਲਈ ਨਹੀਂ ਬਲਕਿ ਬੁੱਧੀ, ਵਿਚਾਰ, ਵਿਦਵਤਾ ਦੇ ਸਮਾਧਾਨ ਲਈ ਵਰਤਦੇ ਸਨ। ਰੂਪ-ਪੱਖ ਵੱਲੋਂ ਉਹ ਬੇਸ਼ੱਕ ਪੂਰੀ ਹੁੰਦੀ ਸੀ ਤੇ ਸ਼ਬਦ ਸੰਜਮ ਵਲੋਂ ਭੀ ਉੱਤਮ, ਪਰ ਕੰਮ ਉਹ ਬਹੁਤ ਕਰਕੇ ਵਾਰਤਕ ਵਾਲਾ ਹੀ ਸਾਰਦੀ ਸੀ।

ਭਾਈ ਸਾਹਿਬ ਦੀ ਗਦ ਅਤੇ ਪਦ ਰਚਨਾ ਵੇਖ ਕੇ ਆਪ ਦੀ ਸਾਹਿੱਤਕ ਪ੍ਰਤਿਭਾ ਦਾ ਪਤਾ ਲਗਦਾ ਹੈ। ਆਪ ਦੀ ਰਚਨਾ ਕਈ ਵੰਨਗੀਆਂ ਦੀ ਹੈ। ਭਾਈ ਸਾਹਿਬ ਦੀ ਸ਼ਖਸੀਅਤ ਉਨ੍ਹਾਂ ਦੀਆਂ ਰਚਨਾਵਾਂ ਤੋਂ ਪ੍ਰਗਟ ਹੁੰਦੀ ਹੈ। ਜਿੱਥੇ ਆਪ ਦੀਆਂ ਸਾਹਿੱਤਕ ਰਚਨਾਵਾਂ ਆਪ ਦੇ ਵਿਦਵਤਾ ਭਰੇ ਵਿਅਕਤਿਤਵ ਨੂੰ ਉਜਾਗਰ ਕਰਦੀਆਂ ਹਨ ਉਥੇ ਵਲੈਤੋਂ ਲਿਖੀਆਂ ਚਿੱਠੀਆਂ ਭਾਈ ਸਾਹਿਬ ਦੇ ਡੁੱਲ੍ਹ ਡੁਲ੍ਹ ਪੈਂਦੇ ਹਾਸ ਰਸ ਨੂੰ ਭੀ ਪ੍ਰਗਟਾਉਂਦੀਆਂ ਹਨ। ਆਪ ਵਿਚ ਗੰਭੀਰਤਾ ਅਤੇ ਹਾਸ ਦੋਵੇਂ ਹੀ ਗੁਣ ਸਨ। ਇਨ੍ਹਾਂ ਦੀ ਉਚਿਤ ਮਾਤ੍ਰਾ ਆਪ ਨੂੰ ਨਿਸਚੇ ਹੀ ਇੱਕ ਉਚ ਕੋਟੀ ਦੀ ਸ਼ਖਸੀਅਤ ਬਣਾਉਂਦੀ ਹੈ।

ਭਾਈ ਸਾਹਿਬ ਦੀਆਂ ਰਚਨਾਵਾਂ ਦੀ ਉਪਰੋਕਤ ਸੂਚੀ ਤੋਂ ਇਹ ਭਲੀ ਭਾਂਤ ਸਪਸ਼ਟ ਹੁੰਦਾ ਹੈ ਕਿ ਭਾਈ ਸਾਹਿਬ ਨੇ ਆਪਣੀ ਰਚਨਾ ਦੇ ਘੇਰੇ ਨੂੰ ਵਧੇਰੇ ਕਰਕੇ ਗੁਰਮਤ ਦੇ ਖੇਤਰ ਤੱਕ ਸੀਮਤ ਰੱਖਿਆ ਤੇ ਉਸਦੇ ਸਾਹਿੱਤਕ ਗੁਣਾਂ ਨੂੰ ਭਾਰਤੀ ਮਾਪਾਂ ਅਨੁਸਾਰ ਮਾਪਣ ਤੇ ਪਰਖਣ ਦੀ ਕੋਸ਼ਿਸ਼ ਕੀਤੀ। ਗੁਰਬਾਣੀ ਦੀ ਉਤਪਤੀ ਤੇ ਅਰਥ ਵਿਧਾਨ ਨੂੰ ਚੰਗੀ ਤਰ੍ਹਾਂ ਖੋਜਣ ਤੇ ਸਮਝਣ ਦਾ ਪੂਰਾ ਪੂਰਾ ਜਤਨ ਕੀਤਾ। 'ਅਨੇਕਾਰਥ ਕੋਸ਼' ਨਾਮ ਮਾਲਾ ਕੋਸ਼' ਤੇ 'ਰੂਪ ਦੀਪ ਪਿੰਗਲ' ਆਦਿ ਉਨ੍ਹਾਂ ਦੇ ਗਰੰਥ ਇਕ ਤਰ੍ਹਾਂ ਗੁਰਬਾਣੀ ਬਾਰੇ ਰਚੇ ਗਰੰਥਾਂ ਦੀ ਤਿਆਰੀ ਦਾ ਮੁੱਢਲਾ ਪੜਾ ਸਮਝਣੇ ਚਾਹੀਦੇ ਹਨ।

---

1. ਦੇਖੋ ਕਾਂਡ 2—ਪੰਨਾ 10-11

ਕਾਂਡ ਚੌਥਾ

# ਸ਼ਬਦਾਵਲੀ, ਬੋਲੀ ਤੇ ਸ਼ੈਲੀ

## ਸ਼ਬਦਾਵਲੀ

ਭਾਈ ਸਾਹਿਬ ਦੀ ਸ਼ਬਦਾਵਲੀ ਬਾਰੇ ਖੋਜ ਕਰਨ ਲਈ ਮੈਂ ਉਨ੍ਹਾਂ ਦੀਆਂ ਸਾਰੀਆਂ ਕਿਤਾਬਾਂ ਦੇ ਇੱਕ ਇੱਕ ਪੱਤਰੇ ਨੂੰ ਲੈ ਲਿਆ ਹੈ। ਇਹ ਪੱਤਰਾ ਕੋਈ ਜਾਣ ਬੁਝ ਕੇ ਨਹੀਂ ਕਢਿਆ ਬਲਕਿ ਕਿਤਾਬ ਖੋਲ੍ਹਦਿਆਂ ਅਚਾਨਕ ਜਿਹੜਾ ਪੱਤਰਾ ਸਾਹਮਣੇ ਆ ਗਿਆ ਹੈ ਉਸ ਨੂੰ ਖੋਜ ਦਾ ਵਿਸ਼ਾ ਬਣਾ ਲਿਆ ਹੈ। ਕੁਝ ਪੁਸਤਕਾਂ (ਨਾਟਕ ਭਾਵਾਰਥਦੀਪਿਕਾ, ਹਮ ਹਿੰਦੂ ਨਹੀਂ,) ਵਿਚੋਂ ਇੱਕ ਇੱਕ ਪੈਰਾ ਲਿਆ ਗਿਆ ਹੈ। ਕਿਤਾਬਾਂ ਅਤੇ ਪੱਤਰਿਆਂ ਦੇ ਨਾਂ ਨਿਮਨ ਲਿਖਤ ਹਨ :—

ਨਾਟਕ ਭਾਵਾਰਥ ਦੀਪਿਕਾ (ਭੂਮਿਕਾ ਵਿਚੋਂ ਇਕ ਪੈਰਾ), ਸਰਾਬ-ਨਸ਼ੇਧ (ਪੰਨਾ 12) ਸੱਦ ਕਾ ਪਰਮਾਰਥ (ਪੰਨਾ 41), ਟੀਕਾ ਵਿਸ਼ਨੁਪੌਰਾਣ (ਪੰਨਾ 1), ਚੰਡੀ ਦੀ ਵਾਰ ਸਟੀਕ (ਪੰਨਾ 14), ਗੁਰਮਤ ਪ੍ਰਭਾਕਰ (ਪੰਨਾ 159), ਗੁਰਮਤ ਸੁਧਾਕਰ (ਪੰਨਾ 191), ਰੂਪ ਦੀਪ ਪਿੰਗਲ (ਪੰਨਾ 2), ਸਮਸੱਯਾ ਪੂਰਤੀ (ਪੰਨਾ 1), ਅਨੇਕਾਰਥ ਕੋਸ਼ (ਪੰਨਾ 33), ਨਾਮ ਮਾਲਾ ਕੋਸ਼ (ਪੰਨਾ 13), ਗੁਰਮਤ ਮਾਰਤੰਡ (ਪੰਨਾ 137)।

ਇਨ੍ਹਾਂ ਸਾਰਿਆਂ ਪੱਤਰਿਆਂ ਵਿਚ ਕੁਲ 374 ਸਬਦ ਆਏ ਹਨ। ਜਿੰਨ੍ਹਾਂ ਦੀ ਸੂਚੀ ਇਹ ਹੈ :—

ਉਤੰਗੀ (ਸੰਸਕ੍ਰਿਤ)
ਉਦਾਹਰਣ (ਸੰਸਕ੍ਰਿਤ)
ਉਤਪ੍ਰੇਖ ,,
ਉਕਨਿਮਿੱਤਾ ,,
ਉਪਦੇਸ਼ ,,
ਉਪਮੇਯ ,,
ਉਪਮਾ
ਉਡਾਰੀ (ਪੰਜਾਬੀ,ਸੰਸਕ੍ਰਿਤ)
ਉਛਾਲੇ ,,
ਉਤਾਰੀ (ਸੰਸਕ੍ਰਿਤ)
ਉਤਰਤ (ਬ੍ਰਜ)

ਅਥ (ਸੰਸਕ੍ਰਿਤ)
ਅਟਕਲ (ਹਿੰਦੀ, ਪੰਜਾਬੀ)
ਅਪ੍ਰਚਿਤ (ਸੰਸਕ੍ਰਿਤ)
ਅਨੁਪ੍ਰਾਸ ,,
ਅਲੰਕਾਰ ,,
ਅਸੁਰ ,,
ਅਕਸ (ਅਰਬੀ)
ਅੰਤਧਨਿ (ਸੰਸਕ੍ਰਿਤ, ਤਦਭਵ)
ਅਨਿਮਿਸ਼ ,,
ਅਗਨ ,,
ਅਗਨੀ ,,

ਅਟਾਰੀ (ਬ੍ਰਜ)

ਸੰਗਯਾ (ਸੰਸਕ੍ਰਿਤ)
ਸੰਗ੍ਰਹਿ ,,
ਪਿਖ (ਸੰਸਕ੍ਰਿਤ)
ਪਿੰਡ ,,
ਪ੍ਰਿਥਵੀ (ਸੰਸਕ੍ਰਿਤ, ਤਦਭਵ)
ਪੁਰਸ
ਪੂਰਣ (ਸੰਸਕ੍ਰਿਤ)
ਪ੍ਰੇਰਣਾ ,,
ਪੈਦਾ (ਫ਼ਾਰਸੀ)
ਪੈਦਲ (ਉਰਦੂ)
ਫਰਤੀ (ਸੰਸਕ੍ਰਿਤ)
ਫ਼ੌਜ (ਫ਼ਾਰਸੀ)
ਬਹਾਦਰ ,,
ਬਹੁਤ (ਪੰਜਾਬੀ)
ਬਕਬਾਦੀ ,,
ਬਖਸ਼ਿਆ (ਫ਼ਾਰਸੀ, ਪੰਜਾਬੀ)
ਬੰਡ (ਪੰਜਾਬੀ)
ਬੰਦਗੀ (ਫ਼ਾਰਸੀ)
ਬਦਲਦੇ (ਫ਼ਾਰਸੀ, ਪੰਜਾਬੀ)
ਬਜਾਯ (ਫ਼ਾਰਸੀ)
ਮਗਣ (ਛੰਦ) (ਸੰਸਕ੍ਰਿਤ)
ਮਤਲਬ (ਅਰਬੀ)
ਮਥੁਰਾ (ਸੰਸਕ੍ਰਿਤ)
ਮੱਥੇ (ਪੰਜਾਬੀ)
ਮਧਯ (ਸੰਸਕ੍ਰਿਤ)
ਮੰਨਣ (ਸੰਸਕ੍ਰਿਤ, ਤਦਭਵ)
ਮਾਸ (ਪੰਜਾਬੀ)
ਮਲੰਦਾ (ਫ਼ਾਰਸੀ, ਤਦਭਵ)
ਅਤ੍ਰ (ਸੰਸਕ੍ਰਿਤ)
ਮਿਕਦਾਰ (ਅਰਬੀ)
ਬੋਦੀ (ਅਪਭ੍ਰੰਸ਼, ਹਿੰਦੀ)

ਬਾਲਕ (ਸੰਸਕ੍ਰਿਤ)
ਬੋਲਣ (ਪੰਜਾਬੀ)
ਭਸਮ (ਸੰਸਕ੍ਰਿਤ)
ਭਗਵਾਨ ,,
ਭਗਣ (ਛੰਦ) ,,
ਭਰਮ ,,
ਭਰੇ ,,
ਭਾਈ (ਪੰਜਾਬੀ)
ਭਾਵ (ਸੰਸਕ੍ਰਿਤ)
ਭਾਵਾਰਥਦੀਪਿਕਾ (ਸੰਸਕ੍ਰਿਤ)
ਭੁਜੰਗੀ (ਸੰਸਕ੍ਰਿਤ, ਤਦਭਵ)
ਭੂਸ਼ਣ (ਸੰਸਕ੍ਰਿਤ)
ਭੇਦਗਯਾਨ ,,
ਮਹਾਰਾਜ ,,
ਮਹਾਤਮਾ ,,
ਮਹੂਰਤ
ਮਹਿਖਾਸੁਰ (ਸੰਸਕ੍ਰਿਤ, ਤਦਭਵ)
ਗਯ (ਸੰਸਕ੍ਰਿਤ)
ਰਿਸ ,,
ਰੀਤਿ
ਰੋਹਾ ,,
ਲਛਮੀ ,,
ਲਘੁ ,,
ਲਿਖਦਾ (ਪੰਜਾਬੀ, ਸੰਸਕ੍ਰਿਤ)

ਲਿਖਿਆ ,,
ਲਿਖੇ ,,
ਦਵਾ (ਫ਼ਾਰਸੀ)
ਦਾਨ (ਸੰਸਕ੍ਰਿਤ)
ਦਾਰੂ (ਉਰਦੂ)
ਦੁਖ (ਸੰਸਕ੍ਰਿਤ)
ਦੋਹਾ (ਹਿੰਦੀ, ਪੰਜਾਬੀ)
ਦੋਹਰਾ

ਦੋਨੋਂ (ਪੰਜਾਬੀ)
ਦੋਵੇਂ ''
ਦ੍ਰਿਤ (ਸੰਸਕ੍ਰਿਤ)
ਦੇਖੋ (ਪੰਜਾਬੀ)
ਦੇਤੀ (ਸੰਸਕ੍ਰਿਤ)
ਦੈਤ (ਸੰਸਕ੍ਰਿਤ, ਤਦਭਵ)
ਦੈਤਯ (ਸੰਸਕ੍ਰਿਤ)
ਪ੍ਰਤਿਬਿੰਬ ''
ਪ੍ਰਜਾ ''
ਪ੍ਰਚਲਿਤ ''
ਪੰਡ (ਪੰਜਾਬੀ)
ਪਰਮਾਰਥਕ (ਸੰਸਕ੍ਰਿਤ)
ਪ੍ਰਯੋਜਨ ''
ਪਰਮਪਿਤਾ ''
ਪਰਜਯ ''
ਪਲੱਟੋ (ਉਰਦੂ, ਤਦਭਵ)
ਪਾਸ (ਸੰਸਕ੍ਰਿਤ)
ਪਾਖੰਡ (ਸੰਸਕ੍ਰਿਤ, ਤਦਭਵ)
ਪਾਪ (ਸੰਸਕ੍ਰਿਤ)
ਪ੍ਰਾਣੀ ''
ਪ੍ਰਾਪਤ ''
ਪਿਆਰਯੋ (ਪੰਜਾਬੀ)
ਨਿਰਵਿਕਾਰ (ਸੰਸਕ੍ਰਿਤ)
ਨੁਕਸ (ਅਰਬੀ)
ਨੁਕਸਾਨ ''
ਨਾਮ (ਸੰਸਕ੍ਰਿਤ)
ਪਉੜੀ (ਅਪ੍ਰਭੰਸ਼)
ਪਸਲੀਆਂ (ਪੰਜਾਬੀ)
ਪਸੀਨਾ (ਹਿੰਦੀ)
ਪ੍ਰਸਿੰਨ (ਸੰਸਕ੍ਰਿਤ)
ਪਹਿਲਾ ''
ਪਹੁੰਚਾਉਂਦੀ (ਪੰਜਾਬੀ)
ਪਤਿ (ਸੰਸਕ੍ਰਿਤ)
ਵਿਕਾਰ (ਸੰਸਕ੍ਰਿਤ)

ਪੰਜਾਬ (ਫ਼ਾਰਸੀ)
ਪ੍ਰਤਿ (ਸੰਸਕ੍ਰਿਤ)
ਬਰੀਕ (ਫ਼ਾਰਸੀ, ਤਦਭਵ)
ਬਲਿ (ਸੰਸਕ੍ਰਿਤ)
ਬਾਣ ,,
ਬਾਣੀ ,,
ਬਾਰ (ਪੰਜਾਬੀ, ਸੰਸਕ੍ਰਿਤ)
ਬਾਰਹਿਸਿੰਗਾ ,,
ਬਿਕਾਰ ,,
ਬਿਨ (ਸੰਸਕ੍ਰਿਤ)
ਬਿਸ਼ਾ (ਪੰਜਾਬੀ, ਸੰਸਕ੍ਰਿਤ)
ਬੱਚਾ (ਫ਼ਾਰਸੀ)
ਬਦਨ (ਸੰਸਕ੍ਰਿਤ, ਪੰਜਾਬੀ)
ਬਚਿੱਤ੍ਰ ,,
ਬੀਜਾਂ (ਸੰਸਕ੍ਰਿਤ, ਪੰਜਾਬੀ)
ਬੇਮੇਲ (ਫ਼ਾਰਸੀ, ਪੰਜਾਬੀ)
ਬਲਿਹਾਰ (ਸੰਸਕ੍ਰਿਤ, ਹਿੰਦੀ)
ਗਯਾਨ (ਸੰਸਕ੍ਰਿਤ)
ਗਰੁੜ ,,
ਗਫ਼ਲਤ (ਅਰਬੀ)
ਗਿਜ਼ਾ (ਅਰਬੀ, ਤਦਭਵ)
ਗੁਣ (ਸੰਸਕ੍ਰਿਤ)
ਗੁਣਕਾਰੀ ,,
ਗੁਰੂ ,,
ਗੁਰਦੇ (ਫ਼ਾਰਸੀ)
ਤਸਵੀਰ (ਅਰਬੀ)
ਤਗਣ (ਛੰਦ) (ਸੰਸਕ੍ਰਿਤ)
ਤਸ਼ਰੀਫ਼ (ਅਰਬੀ)
ਤਰਹਿ ,,
ਤਲਵਾਰ (ਉਰਦੂ)
ਤਰਕ (ਸੰਸਕ੍ਰਿਤ)
ਤਾਕਤ (ਅਰਬੀ)
ਤਾਪ (ਸੰਸਕ੍ਰਿਤ)
ਸ਼ਿਰੀਫਲ (ਸੰਸਕ੍ਰਿਤ)

ਤਿਆਗਣਾ (ਸੰਸਕ੍ਰਿਤ, ਪੰਜਾਬੀ)
ਤਿਲ (ਸੰਸਕ੍ਰਿਤ)
ਤੀਰ (ਉਰਦੂ)
ਤੁਕ (ਸੰਸਕ੍ਰਿਤ)
ਤੁਕਾਂਤ
ਤੁਮਰੇ (ਪੰਜਾਬੀ)
ਤੁਲਯ (ਸੰਸਕ੍ਰਿਤ)
ਤੁਲਸੀ ,,
ਤੈਂ (ਸੰਸਕ੍ਰਿਤ, ਤਦਭਵ)
ਥਕ (ਸੰਸਕ੍ਰਿਤ, ਅਪਭ੍ਰੰਸ਼)
ਥੋੜੀ (ਪੰਜਾਬੀ)
ਦਰਸ਼ਨ ,,
ਜਨਮਸਾਖੀ (ਪੰਜਾਬੀ)
ਜਮਨਾ ,,
ਜੜੀ ,,
ਜਾਨਵਰ (ਫ਼ਾਰਸੀ)
ਜੀਵਣ (ਪੰਜਾਬੀ)
ਜੈਸੇ ,,
ਟੈਕਸ (ਅੰਗਰੇਜ਼ੀ)
ਢੇਰ (ਪੰਜਾਬੀ)
ਧੇਨ (ਸੰਸਕ੍ਰਿਤ)
ਧਰਮ ,,
ਧ੍ਰਿਗ ,,
ਧੀਰਯ ,,
ਧੂਹਿਆ (ਪੰਜਾਬੀ)
ਧੂਮਕੇਤੁ (ਸੰਸਕ੍ਰਿਤ)
ਨਕਲੀ (ਅਰਬੀ)
ਨਗਾਰੇ (ਪੰਜਾਬੀ)
ਨਗਣ (ਛੰਦ) (ਸੰਸਕ੍ਰਿਤ)
ਨਜ਼ਰ (ਅਰਬੀ)
ਨਚਾਈ (ਪੰਜਾਬੀ)
ਨਲੇਰ ,,
ਨਮ : (ਸੰਸਕ੍ਰਿਤ)
ਨਮ (ਸੰਸਕ੍ਰਿਤ)
ਨਾਉ ,,
ਨਾਟਕ ,,
ਨਾਰਿ ,,
ਨਾਸ਼ ,,
ਨਿਰਬਿਕਾਰ (ਸੰਸਕ੍ਰਿਤ, ਤਦਭਵ)
ਨਿਕਾਲੇ (ਪੰਜਾਬੀ)
ਸੰਖੀਆ (ਫ਼ਾਰਸੀ)
ਸਗਣ (ਛੰਦ) (ਸੰਸਕ੍ਰਿਤ)
ਸੰਗ ,,
ਕਰਤਾਰ (ਪੰਜਾਬੀ)
ਕਯਾ (ਹਿੰਦੀ)
ਕਮਲ (ਸੰਸਕ੍ਰਿਤ)
ਕਲਕੀ ,,
ਕਲਯਾਣ ,,
ਕਵਿਤਾ ,,
ਕਿਸੇ (ਪੰਜਾਬੀ)
ਕਿੰਤੂ (ਸੰਸਕ੍ਰਿਤ)
ਕ੍ਰਿਸ਼ਨ ,,
ਕੱਢ ,,
ਕਾਮਾਦਿਕ ,,
ਕਾਲਿੰਦੀ ,,
ਕਾਰਨ (ਸੰਸਕ੍ਰਿਤ, ਤਦਭਵ)
ਕੀੜੀ (ਪੰਜਾਬੀ)
ਕੇਸ਼ (ਸੰਸਕ੍ਰਿਤ)
ਕੁਮਾਰਗ (ਸੰਸਕ੍ਰਿਤ, ਤਦਭਵ)
ਕੁਲ (ਅਰਬੀ)
ਕੋੜਾ (ਪੰਜਾਬੀ)
ਖੰਡ (ਸੰਸਕ੍ਰਿਤ]
ਖਾਣਾ (ਪੰਜਾਬੀ)
ਖਾਲਸਾ (ਤੁਰਕੀ, ਤਦਭਵ)
ਗ੍ਰਹਿਣ (ਸੰਸਕ੍ਰਿਤ)
ਗੰਗਾ ,,

ਗੱਡੀ (ਪੰਜਾਬੀ)
ਗੁੰਥੇਂ (ਹਿੰਦੀ)
ਕ੍ਰਮ (ਸੰਸਕ੍ਰਿਤ)
ਕਰਤਾ ,,
ਕਰਮ ,,
ਗੁਰੂਆ (ਪੰਜਾਬੀ,ਸੰਸਕ੍ਰਿਤ)
ਘਰ (ਪੰਜਾਬੀ)
ਘੁਮਾਈ ,,
ਘੋੜੇ ,,
ਚਕਵੇ (ਸੰਸਕ੍ਰਿਤ)
ਚਕਵੀ ,,
ਚੰਨਣ (ਪੰਜਾਬੀ)
ਚਕ੍ਰ (ਸੰਸਕ੍ਰਿਤ)
ਚਮਕੀਲੀ (ਪੰਜਾਬੀ)
ਚਮਤਕਾਰ (ਸੰਸਕ੍ਰਿਤ)
ਚਮਜੂਆ (ਪੰਜਾਬੀ)
ਚਰਚਾ (ਸੰਸਕ੍ਰਿਤ)
ਚਰਣਸ਼ਰਣ ,,
ਚਲਦਾ (ਪੰਜਾਬੀ)
ਚੜ੍ਹਿਆ ,,
ਚਾਹੁਨੇ ,,
ਚਾਹੀਏ ,,
ਚਾਰ ,,

ਛੰਦ (ਸੰਸਕ੍ਰਿਤ)
ਛਾਯਾ (ਸੰਸਕ੍ਰਿਤ)
ਜਸ ,,
ਜਹਾ (ਅਪਭ੍ਰੰਸ਼)
ਜਗ (ਪੰਜਾਬੀ)
ਜਗਤ (ਸੰਸਕ੍ਰਿਤ)
ਅਸਲ (ਅਰਬੀ)
ਅਭਿਲਾਖਾ (ਸੰਸਕ੍ਰਿਤ, ਤਦਭਵ)
ਅੰਤ (ਸੰਸਕ੍ਰਿਤ)

ਅਧਯਾਯ (ਸੰਸਕ੍ਰਿਤ)
ਅਧਿਕ ,,
ਅਧਿਕਾਰ ,,
ਅਕਾਲਪੁਰਖ (ਸੰਸਕ੍ਰਿਤ, ਤਦਭਵ)
ਅਕਰਮ (ਸੰਸਕ੍ਰਿਤ)
ਅਰਥ ,,
ਅਰਥਾਤ ,,
ਅਨੇਕ ,,
ਅਵਗੁਣ ,,
ਅਵਸਥਾ ,,
ਅਫ਼ੀਮ (ਅਰਬੀ)
ਆਂਦਾ (ਆਂਦਰਾਂ) (ਸੰਸਕ੍ਰਿਤ, ਤਦਭਵ)
ਆਤਮ ਗਯਾਨ ,,
ਆਨੰਦ ,,
ਆਦੇਸ਼ ,,
ਆਸ਼ੀਰਬਾਦ (ਸੰਸਕ੍ਰਿਤ, ਤਦਭਵ)
ਆਧਾਰ (ਸੰਸਕ੍ਰਿਤ)
ਔਸ਼ਦੀ (ਸੰਸਕ੍ਰਿਤ)
ਇਸਤ੍ਰੀ (ਸੰਸਕ੍ਰਿਤ)
ਇੰਦ੍ਰੀਆ (ਸੰਸਕ੍ਰਿਤ, ਤਦਭਵ)
ਏਕ (ਸੰਸਕ੍ਰਿਤ)
ਸਾਹਿਬ (ਅਰਬੀ)
ਸੰਬਾਦ (ਸੰਸਕ੍ਰਿਤ)
ਸਕਤਾ ,,
ਸੰਬੰਧ ,,
ਸੱਟ (ਪੰਜਾਬੀ)
ਸਤਗੁਰੁ (ਪੰਜਾਬੀ)
ਸਤਿਗੁਰੁ ਪ੍ਰਸਾਦਿ (ਪੰਜਾਬੀ)
ਸਤੰਯ ,,
ਸਦ ,,
ਸਤਿਸੰਗ ,,
ਸਿਰਖੰਡੀ (ਛੰਦ ਸੰਸਕ੍ਰਿਤ)
ਸਾਖੀ (ਸੰਸਕ੍ਰਿਤ)

ਸਾਹ (ਸੰਸਕ੍ਰਿਤ)
ਸਾਵਣ (ਪੰਜਾਬੀ)
ਸਾਂਪ੍ਰਦਾਈ (ਸੰਸਕ੍ਰਿਤ)
ਸਮਸਯਾ ,,
ਸਹਿਤ ,,
ਸਿਖਿਆ (ਸੰਸਕ੍ਰਿਤ, ਤਦਭਵ)
ਸਿਹਰਫ਼ੀ (ਫ਼ਾਰਸੀ)
ਸੀਤਾਫਲ (ਹਿੰਦੀ)
ਸੋਹਣੇ (ਪੰਜਾਬੀ)
ਸੁਧਾਇਆ ,,
ਸੁਮਹੂਰਤ (ਸੰਸਕ੍ਰਿਤ)
ਸੂਰਯ ,,
ਹੰਸ ,,
ਹਰ (ਉਰਦੂ)
ਹੱਥ (ਪੰਜਾਬੀ, ਸੰਸਕ੍ਰਿਤ)
ਹਿਤ (ਸੰਸਕ੍ਰਿਤ)
ਹਿੰਦੂ (ਫ਼ਾਰਸੀ)
ਕਸੈਲਾ (ਪੰਜਾਬੀ)
ਕਹਾ (ਹਿੰਦੀ)
ਕੰਗਾਲ (ਸੰਸਕ੍ਰਿਤ)
ਮ੍ਰਿਗਾਂ (ਸੰਸਕ੍ਰਿਤ)
ਮ੍ਰਿਤਤਾ ,,
ਮਿਟ ,,
ਮਿਠਾਸ (ਪੰਜਾਬੀ)
ਮੁਕਤਿ (ਸੰਸਕ੍ਰਿਤ)
ਮੁਕਾਬਲਾ (ਅਰਬੀ, ਤਦਭਵ)
ਮੁਖ (ਸੰਸਕ੍ਰਿਤ)
ਮੁਲੰਦਾ (ਫ਼ਾਰਸੀ)
ਮੂਰਤਿ (ਸੰਸਕ੍ਰਿਤ)
ਮੇਲ ,,
ਮੋਰ (ਸੰਸਕ੍ਰਿਤ, ਤਦਭਵ)
ਮੌਕੇ (ਅਰਬੀ, ਪੰਜਾਬੀ)
ਯਗਣ (ਛੰਦ) (ਸੰਸਕ੍ਰਿਤ)

ਯੱਕਾ (ਫ਼ਾਰਸੀ)
ਯਥਾ (ਸੰਸਕ੍ਰਿਤ)
ਯਾਦ (ਅਰਬੀ)
ਯੋਹ (ਉਰਦੂ)
ਰਹਿਤ (ਸੰਸਕ੍ਰਿਤ)
ਰਖਣੇ (ਪੰਜਾਬੀ)
ਰਖਿਆ ,,
ਰਗਾਂ (ਫ਼ਾਰਸੀ, ਪੰਜਾਬੀ)
ਰੁਚੀ (ਪੰਜਾਬੀ)
ਰਾਜਾ (ਸੰਸਕ੍ਰਿਤ)
ਰਾਜ ਕੁਮਾਰ (ਸੰਸਕ੍ਰਿਤ)
ਵਿਸ਼ੇਸ਼ੱਗ੍ਰੀ ,,
ਵੇਗ ,,
ਵੇਦ (ਸੰਸਕ੍ਰਿਤ, ਤਦਭਵ)
ਸ਼ਸਤ੍ਰ ਧਾਰੀਆ ,,
ਲਿਖੇ (ਪੰਜਾਬੀ, ਸੰਸਕ੍ਰਿਤ)
ਲੱਠੇ (ਸੰਸਕ੍ਰਿਤ)
ਵਸਾਯ ,,
ਵਸਤੂ (ਸੰਸਕ੍ਰਿਤ, ਤਦਭਵ)
ਵਕਤਾ (ਸੰਸਕ੍ਰਿਤ)
ਵਯਾਖਯਾ ,,
ਵਧ ,,
ਵਰਣਮਾਲਾ ,,
ਵਾਹਗੁਰੂ (ਪੰਜਾਬੀ
ਵਾਚਕਪਦ (ਸੰਸਕ੍ਰਿਤ)
ਵਾਰਾਨ ,,
ਵਾਸਤੇ (ਅਰਬੀ)
ਵਾਕ (ਸੰਸਕ੍ਰਿਤ)
ਵਾਰ ,,
ਵਾਲੀ (ਅਪਭ੍ਰੰਸ਼)
ਵਿਅਰਥ (ਸੰਸਕ੍ਰਿਤ)
ਵਿਸਰਗਾਂ ,,
ਵਿਸਾਰ ,,

| | |
|---|---|
| ਵਿਖਾਈ ਸੰਸਕ੍ਰਿਤ | ਸ਼ਰੀਰ (ਸੰਸਕ੍ਰਿਤ) |
| ਵਿਧਾਨ " | ਸ਼ਲੋਕ (ਸੰਸਕ੍ਰਿਤ, ਤਦਭਵ) |
| ਵਿਚਾਰ " | ਸ੍ਰੀਖੰਡ (ਸੰਸਕ੍ਰਿਤ, ਤਦਭਵ) |
| ਵਿਸ਼ਨੂ (ਸੰਸਕ੍ਰਿਤ, ਤਦਭਵ) | ਸ੍ਰੀ " |
| ਵਿਸ਼ਯ (ਸੰਸਕ੍ਰਿਤ) | ਸ੍ਰੋਤਾ " |
| ਸ਼ਬਦ (ਸੰਸਕ੍ਰਿਤ) | ਸ਼ੋਭਨ (ਸੰਸਕ੍ਰਿਤ) |
| ਸ਼ਬਦਾਲੰਕਾਰ (ਸੰਸਕ੍ਰਿਤ) | ਸ਼ੇਖ਼ੀ (ਅਰਬੀ) |
| ਸਗਨ (ਸੰਸਕ੍ਰਿਤ, ਤਦਭਵ) | ਫ਼ਾਰਸੀ (ਫ਼ਾਰਸੀ) |
| ਸ਼ਾਸਤ੍ਰ (ਸੰਸਕ੍ਰਿਤ) | ਫਾਯਦਿਆਂ (ਅਰਬੀ, ਪੰਜਾਬੀ) |
| ਸ਼ਿਕਾਰ (ਫ਼ਾਰਸੀ) | ਖ਼ਾਸ (ਅਰਬੀ) |
| ਸ਼ਿਵ (ਸੰਸਕ੍ਰਿਤ) | ਖ਼ਯਾਲ " |

ਉਪਰੋਕਤ ਸ਼ਬਦਾਂ ਦੀ ਉਤਪਤੀ ਅਨੁਸਾਰ ਵਰਗ ਵੰਡ ਕਰੀਏ ਤਾਂ ਸਪਸ਼ਟ ਹੁੰਦਾ ਹੈ ਕਿ :—

(1) ਤਕਰੀਬਨ 60 ਫ਼ੀਸਦੀ ਸ਼ਬਦ ਸੰਸਕ੍ਰਿਤ ਤੋਂ ਆਏ ਸਿੱਧ ਹੁੰਦੇ ਹਨ।

(2) ਜਿਹੜੇ ਸ਼ਬਦ ਅਸੀਂ ਇਸ ਸੂਚੀ ਵਿਚ ਪੰਜਾਬੀ ਜਾਂ ਹਿੰਦੀ ਦੇ ਦੱਸੇ ਹਨ ਉਨ੍ਹਾਂ ਵਿਚੋਂ ਵੀ ਬਹੁਤ ਸਾਰੇ ਸੰਸਕ੍ਰਿਤ ਮੂਲਿਕ ਹੀ ਹਨ ਭਾਵੇਂ ਉਨ੍ਹਾਂ ਦਾ ਰੂਪ ਬਹੁਤ ਬਦਲ ਚੁੱਕਾ ਹੈ।

(3) 16 ਫ਼ੀਸਦੀ ਅਰਬੀ ਤੇ ਫ਼ਾਰਸੀ ਦੇ ਸ਼ਬਦਾਂ ਦੀ ਵਰਤੋਂ ਮਿਲਦੀ ਹੈ।

(4) ਬਹੁਤੇ ਤੱਤਸਮ ਸ਼ਬਦ ਹੀ ਵਰਤੇ ਗਏ ਹਨ। ਤਦਭਵ ਸ਼ਬਦਾਂ ਵਿਚ ਵੀ 'ਏ' ਤੇ 'ਅ' ਦੀ ਥਾਂ 'ਯ' ਦੀ ਵਰਤੋਂ ਕੀਤੀ ਮਿਲਦੀ ਹੈ।

(5) ਕੋਈ ਕੋਈ ਸ਼ਬਦ ਬ੍ਰਜ, ਤੁਰਕੀ, ਅੰਗ੍ਰੇਜ਼ੀ ਆਦਿ ਦਾ ਵੀ ਵਰਤਿਆ ਹੈ।

ਇਹ ਵਿਸ਼ਲੇਸ਼ਣ ਭਾਈ ਸਾਹਿਬ ਦੀ ਰਚਨਾ ਦੇ ਵਿੱਕੋਲਿੱਤਰੇ ਪਤਰਿਆਂ ਉੱਤੋਂ ਲਏ ਰਚਨਾ-ਨਮੂਨਿਆਂ ਉਤੇ ਆਧਾਰਿਤ ਹੈ। ਪਰ ਜਿਨ੍ਹਾਂ ਨੂੰ ਭਾਈ ਸਾਹਿਬ ਦੀ ਰਚਨਾ, ਨੂੰ ਥੋੜੇ ਬਹੁਤ ਧਿਆਨ ਨਾਲ ਵਾਚਣ ਦਾ ਮੌਕਾ ਮਿਲਿਆ ਹੈ ਉਹ ਜਾਣਦੇ ਹਨ ਕਿ ਭਾਈ ਸਾਹਿਬ ਦੀ ਸਾਰੀ ਸ਼ਬਦਾਵਲੀ ਉਤੇ ਬਹੁਤ ਮਾਮੂਲੀ ਭੇਦ ਨਾਲ ਇਹੋ ਵਿਸ਼ਲੇਸ਼ਣ ਲਾਗੂ ਹੁੰਦਾ ਹੈ। ਉਹ ਜ਼ਮਾਨਾ ਜਦੋਂ ਭਾਈ ਸਾਹਿਬ ਲਿਖ ਰਹੇ ਸਨ ਉਦੋਂ, ਕੀ ਸਰਕਾਰੀ ਤੇ ਕੀ ਗ਼ੈਰ ਸਰਕਾਰੀ ਸਕੂਲਾਂ ਵਿਚ ਉਰਦੂ ਲਾਜ਼ਮੀ ਭਾਸ਼ਾ ਹੁੰਦੀ ਸੀ, ਤੇ ਜੇ ਉਸ ਸਮੇਂ ਭਾਈ ਸਾਹਿਬ ਦੀ ਸ਼ਬਦਾਵਲੀ ਦਾ ਵਿਸ਼ਲੇਸ਼ਣ ਇਹ ਸਿੱਧ ਕਰਦਾ ਹੈ ਕਿ ਇਨ੍ਹਾਂ ਦੀ ਰਚਨਾ ਦਾ ਬਹੁਤਾ ਭਾਗ ਫ਼ਾਰਸੀ ਅਰਬੀ ਵਾਲੀ ਸ਼ਬਦਾਵਲੀ ਤੋਂ ਬਚ ਕੇ ਚੱਲਦਾ ਹੈ ਤਾਂ ਭਾਈ ਸਾਹਿਬ ਦੇ ਉਤੇ ਸ਼ਾਬਦਿਕ ਜਾਂ ਭਾਸ਼ਾਈ ਪ੍ਰਭਾਵਾਂ ਦਾ ਘੱਟ ਪੈਣਾ, ਮੰਨਣਾ ਕੋਈ ਔਖਾ ਨਹੀਂ ਹੋਣਾ ਚਾਹੀਦਾ।

ਆਪ ਦੀ ਸਮੁੱਚੀ ਰਚਨਾ ਵੇਖਿਆਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਨੇ ਪਹਿਲੀ

ਵਾਰੀ ਪੰਜਾਬੀ ਨੂੰ ਸੰਸਕ੍ਰਿਤ ਜਾਂ ਅਰਬੀ, ਫ਼ਾਰਸੀ, ਭਾਸ਼ਾਵਾਂ ਦੀਆਂ ਧੁਨੀਆਂ ਪੂਰੀ ਤਰ੍ਹਾਂ ਪ੍ਰਗਟਾਉਣ ਲਈ ਕਈ ਨਵੇਂ ਚਿੰਨ੍ਹ ਜਾਂ ਅੱਖਰ ਘੜੇ :- -

1. ਕ੍ਸ਼ ਦੇਵਨਾਗਰੀ ਦੇ 'क्ष' ਲਈ
2. ੮ ਦੇਵਨਾਗਰੀ ਦੇ ਉਪਰ ਪੈਂਦੇ 'र' (ं) ਲਈ
3. ਸ਼ ਦੇਵਨਾਗਰੀ 'ष' ਲਈ

ਮਹਾਨਕੋਸ਼ ਤੱਕ ਪਹੁੰਚਦਿਆਂ ਇਨ੍ਹਾਂ ਅੱਖਰਾਂ ਦਾ ਸੰਖਿਪਤ ਰੂਪ ਅੱਗੇ ਹੀ ਵਰਤਿਆ ਜਾ ਰਿਹਾ ਸੀ 'ਰ', 'ਹ' ਤੇ 'ਵ'। ਪਰ ਭਾਈ ਸਾਹਿਬ ਨੇ ਟ, ਤ, ਨ ਆਦਿ ਅੱਖਰਾਂ ਨੂੰ ਵੀ ਸੰਜੁਗਤ ਰੂਪ ਵਿਚ ਵਰਤਿਆ। ਤਾਂ ਜੋ ਉਚਾਰਣ ਮੂਲ ਅਨੁਸਾਰ ਹੋ ਸਕੇ ਜਿਵੇਂ :—

ਵਿਸ਼੍ਣੁ, ਕ੍ਰਿਸ਼ਨ[1] ਮੁਕ੍ਤਾ[2] ਅਨਯੋਕ੍ਤਿ[3] ਦ੍ਰਿਸ਼੍ਟੀ, ਯੁਧਿਸ਼੍ਠਿਰ

ਆਪਦੀ ਰੁਚੀ ਤਤਸਮੀ ਹੋਣ ਕਾਰਨ ਜਿਥੇ ਤਕ ਅਰਥ 'ਯ' (ज) ਦੀ ਵਰਤੋਂ ਹੋ ਸਕਦੀ ਹੈ ਉਥੇ ਭਾਈ ਸਾਹਿਬ ਨੇ 'ੲ' ਅਤੇ 'ਅ' ਵਿਚ 'ਯ' ਦੀ ਬਦਲੀ ਵਾਜਿਬ ਨਹੀਂ ਸਮਝੀ ਜਿਵੇਂ :—

'ਆਗਜਾ[4]', ਨਾ ਕਿ 'ਆਗਿਆ' ਸਿਜਾਮਾ[5] ਨਾ ਕਿ ਸਿਆਮਾ, 'ਵਜਾਖਯਾ[6]' ਨਾ ਕਿ 'ਵਿਆਖਿਆ', 'ਸਮਯ' ਨਾ ਕਿ ਸਮਾਂ[7]। ਆਦਿ।

ਜਿੱਥੇ ਮੂਲ ਵਿਚ ਸਿਹਾਰੀ ਦੀ ਆਵਾਜ਼ ਸੀ ਉਥੇ ਸਿਹਾਰੀ ਦਾ ਲੋਪ ਜਾਂ ਉਸਦਾ ਦੀਰਘੀਕਰਣ ਨਹੀਂ ਕੀਤਾ ਜਿਵੇਂ :—

'ਪ੍ਰਜਾਪਤਿ[8]' ਨਾ ਕਿ 'ਪ੍ਰਜਾਪਤੀ[9]'। ਇਸ ਤਰ੍ਹਾਂ ਹੋਰ ਕਈ ਸ਼ਬਦ ਚੁਣੇ ਜਾ ਸਕਦੇ ਹਨ।—ਸੁਖੁਪਤਿ[10] ਭਾਗਯਮਣਿ[11] ਮੁਕਤਿ[12], ਭੁਗਤਿ[13] ਆਦਿ।

1. ਅਨੇਕਾਰਥ ਕੋਸ਼—ਪੰਨਾ 17
2. ਅਨੇਕਾਰਥ ਕੋਸ਼—ਪੰਨਾ 21
3. ਗੁਰਸ਼ਬਦਾਲੰਕਾਰ—ਪੰਨਾ 83
4. ਅਨੇਕਾਰਥ ਕੋਸ਼—ਪੰਨਾ 21
5. ਅਨੇਕਾਰਥ ਕੋਸ਼—ਪੰਨਾ 9
6. ਗੁਰਛੰਦ ਦਿਵਾਕਰ—ਪੰਨਾ 15
7. ਗੁਰਸ਼ਬਦਾਲੰਕਾਰ—ਪੰਨਾ 33
8. ਅਨੇਕਾਰਥ ਕੋਸ਼—ਪੰਨਾ 25
9. ਅਨੇਕਾਰਥ ਕੋਸ਼—ਪੰਨਾ 3
10. ਗੁਰਮਤ ਸੁਧਾਕਰ—ਪੰਨਾ 71
11. ਨਾਮਮਾਲਾਕੋਸ਼—ਪੰਨਾ 10
12. ਗੁਰਮਤ ਮਾਰਤੰਡ—ਪੰਨਾ 61
13. ਗੁਰਮਤ ਮਾਰਤੰਡ—ਪੰਨਾ 61

ਇਹੀ ਹਾਲ ਔਂਕੁੜ ਦਾ ਹੈ। ਜਿਵੇਂ ਇਨ੍ਹਾਂ ਸਬਦਾਂ ਤੋਂ ਪਤਾ ਲਗਦਾ ਹੈ :—
ਸੁਰਭਾਨ[1], ਸਾਧੁ ਸੰਗਤ[2], ਗੁਰੁ, ਲਘੁ[3], ਕਿੰਤੁ[4] ਆਦਿ।

ਜਿੱਥੇ ਆਮ ਤੌਰ ਤੇ ਸਿਹਾਰੀ ਨਾਲ ਟਿੱਪੀ ਲਗਦੀ ਹੈ, ਉਥੇ ਭਾਈ ਸਾਹਿਬ ਨੇ ਬਿੰਦੀ ਲਾ ਕੇ ਅਨੁਨਾਸਿਕ ਧੁਨੀ ਉਪਜਾਈ ਹੈ। ਜਿਵੇਂ :— ਰਹਿੰਦੀ[5] ਜੋ ਸੰਸਕ੍ਰਿਤ ਦੇ ਨਿਯਮਾਂ ਅਨੁਸਾਰ ਸ਼ੁਧ ਹੈ।

ਕੁਝ ਨਵੇਂ ਘੜੇ ਅੱਖਰ ਚਿੰਨ੍ਹਾਂ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ, ਗੁਰਸ਼ਬਦ ਰਤਨਾਕਰ 'ਮਹਾਨ ਕੋਸ਼' ਵਿਚ ਭਾਈ ਸਾਹਿਬ ਨੇ ਹੇਠ ਲਿਖੇ ਨਵੇਂ ਅੱਖਰ ਅਤੇ ਚਿਨ੍ਹ ਸਹੀ ਉਚਾਰਣ ਪ੍ਰਗਟਾਉਣ ਲਈ ਵਰਤੇ :—

ऋ — ਰਿ — ਰਿਸ਼ਿ
श — ਸ਼ — ਸ਼ਰੀਰ
स — ਸ — ਸਮਯ
क्ष — ਕ਼ — ਕ਼ਮਾ
ज्ञ — ਜ਼ — ਜ਼ਾਨ (ਗਯਾਨ)
ਙ਼ — ਏ — ਹਸ਼
(ਵਿਸਰਗਾਂ): — ‡ — ਦੁਖ: ਨਮ:
(ਹਲੰਤ)੍ — ੄ — ਮਾਨਸ੍
ت — ਤ — ਤਕਲੀਫ਼
ط — ਤ਼ — ਤ਼ਤੀਬ
ه — ਹ — ਹਜਵ
ح — ਹ਼ — ਹ਼ਰਾਮ
خ — ਸ਼ — ਮੁਸ਼ਕ
ذ — ਜ਼ — ਜ਼ਿਕਰ
ز — ਜ਼ — ਜ਼ਹਿਰ
ژ — ਜ਼ — ਅਜ਼ਦਹਾ

---

1. ਨਾਮਮਾਲਾ ਕੋਸ਼—ਪੰਨਾ 3
2. ਗੁਰਮਤ ਸੁਧਾਕਰ—ਪੰਨਾ 111
3. ਗੁਰਛੰਦ ਦਿਵਾਕਰ—ਪੰਨਾ 151
4. ਗੁਰਮਤ ਮਾਰਤੰਡ—ਪੰਨਾ 151
5. ਅਨੇਕਾਰਥ ਕੋਸ਼—ਪੰਨਾ 41

ض — ਜ਼ — ਜ਼ਯਾਫਤ
ظ — ਜ — ਜ਼ਹੂਰ
ث — ਸ — ਸਬੂਤ
س — ਸ — ਸਹੂਲਤ
ش — ਸ — ਸਰੀਰ
ص — ਸ — ਸਬਰ
ض — ਉ — ਉਮਰ
— ਅ — ਅਕਲ
— ਇ — ਇਲਮ
ص — ਗ਼ — ਗ਼ਰਕ
ف — ਫ਼ — ਫ਼ੌਜ
ق — ਕ — ਕਤਲ
ِ — ਇਜ਼ਾਫਤ — ਚਸ਼ਮੇਮਾ

ਗੁਰਸ਼ਬਦ ਰਤਨਾਕਰ ਮਹਾਨਕੋਸ਼ ਦੀ ਭੂਮਿਕਾ ਵਿਚ ਭਾਈ ਸਾਹਿਬ ਆਪਣੀ ਕਰਨੀ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ :—

"ਕਿਸੇ ਦੇਸ ਦੀ ਠੇਠ ਬੋਲੀ ਲਿਖਣੀ ਹੋਵੇ ਤਾਂ ਨਵੇਂ ਅੱਖਰ ਵਰਤਣ ਦੀ ਲੋੜ ਨਹੀਂ ਪੈਂਦੀ, ਜੋ ਅੱਖਰ ਉਸ ਬੋਲੀ ਦੇ ਵਿਦਵਾਨਾਂ ਨੇ ਰਖੇ ਹਨ, ਉਨ੍ਹਾਂ ਤੋਂ ਹੀ ਸਭ ਕਾਰਜ ਸਿੱਧ ਹੋ ਜਾਂਦਾ ਹੈ, ਪਰ ਜਦ ਓਪਰੀ ਬੋਲੀ ਲਿਖਣੀ ਪਵੇ, ਤਦ ਔਖ ਹੁੰਦਾ ਹੈ। ਇਸ ਲਈ ਲੇਖਕਾਂ ਨੂੰ ਅੱਖਰਾਂ ਦੇ ਨਵੇਂ ਚਿੰਨ੍ਹ ਕਲਪਣੇ ਪੈਂਦੇ ਹਨ।

ਪੰਜਾਬੀ ਲਿਖਣ ਵਾਸਤੇ ਗੁਰਮੁਖੀ ਪੈਂਤੀ ਦੇ ਅੱਖਰ ਅਜੇਹੇ ਪੂਰਣ ਹਨ ਕਿ ਸਾਨੂੰ ਕਿਸੇ ਨਵੇਂ ਅੱਖਰ ਦੀ ਲੋੜ ਨਹੀਂ, ਪਰ ਮਹਾਨ ਕੋਸ਼ ਵਿਚ ਅਨੇਕ ਬੋਲੀਆਂ ਦੇ ਸ਼ਬਦ ਆਏ ਹਨ। ਜਿਨ੍ਹਾਂ ਦਾ ਸ਼ੁੱਧ ਉਚਾਰਣ ਦੱਸਣ ਲਈ ਇਹ ਨਵੇਂ ਅੱਖਰ ਕਲਪੇ ਗਏ ਹਨ"[1]

ਸ਼ਬਦਾਵਲੀ ਦੇ ਪੱਖ ਤੋਂ ਭਾਈ ਸਾਹਿਬ ਦੀ ਰਚਨਾ ਦਾ ਅਧਿਐਨ ਕੀਤਿਆਂ ਇਹੀ ਕੁਝ ਮੁਖ ਰੁਚੀਆਂ ਉਘੜਦੀਆਂ ਹਨ।

## ਬੋਲੀ :—

ਭਾਈ ਕਾਨ੍ਹ ਸਿੰਘ ਜੀ ਦੀ ਬੋਲੀ ਬਾਰੇ ਕੁੱਝ ਲਿਖਣਾ ਬਹੁਤਾ ਸੌਖਾ ਨਹੀਂ ਕਿਉਂਕਿ ਭਾਈ ਕਾਨ੍ਹ ਸਿੰਘ ਦੀ ਲਿਖਤ ਨਿਰੋਲ ਪੰਜਾਬੀ ਵਿਚ ਬੜੀ ਘੱਟ ਮਿਲਦੀ ਹੈ, ਤੇ ਹਿੰਦੀ ਜਾਂ

1 ਗੁਰਸ਼ਬਦ ਰਤਨਾਕਰ ਮਹਾਨਕੋਸ਼ ਭੂਮਿਕਾ

ਹਿੰਦੁਸਤਾਨੀ ਵਿਚ ਕਾਫ਼ੀ । ਜਦੋਂ ਭਾਈ ਸਾਹਿਬ ਰਚਨਾ ਕਰ ਰਹੇ ਸਨ, ਉਸ ਤੋਂ ਪਹਿਲਾਂ ਤੇ ਉਸ ਸਮੇਂ ਗੁਰਮੁਖੀ ਵਿਚ ਸਾਹਿੱਤਕ ਰਚਨਾ ਆਪਣੇ ਆਪ ਹਿੰਦਵੀ ਵਾਲਾ ਰੰਗ ਧਾਰਨ ਕਰ ਲੈਂਦੀ ਸੀ । ਗੁਰੂ ਸਾਹਿਬਾਨ ਦੀ ਬਾਣੀ ਦਾ ਕਾਫ਼ੀ ਭਾਗ ਭਾਈ ਗੁਰਦਾਸ ਦੇ ਕਬਿੱਤ ਤੇ ਸਵੱਈਏ, ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਮਹਾਨ ਕਿਰਤ, ਉਦਾਸੀਆਂ ਤੇ ਨਿਰਮਲਿਆਂ ਅਤੇ ਬਹੁਤ ਸਾਰੇ ਸੇਵਾ-ਪੰਥੀਆਂ ਦੀ ਸਾਰੀ ਰਚਨਾ ਦਾ ਅਧਿਐਨ ਗੁਰਮੁਖੀ ਅੱਖਰਾਂ ਵਿਚ ਬ੍ਰਜ, ਹਿੰਦੀ ਜਾਂ ਹਿੰਦੀਨੁਮਾ ਪੰਜਾਬੀ ਸੀ । ਇਸੇ ਕਰਕੇ ਇਹ ਪ੍ਰਥਾ ਬਣ ਗਈ ਕਿ ਜਿਸ ਕਿਸੇ ਨੇ ਵਿਦਵਤਾ ਵਾਲੀ ਕੋਈ ਗੱਲ ਕਹਿਣੀ ਹੋਵੇਗੀ ਉਹ ਆਪਣੀ ਭਾਸ਼ਾ ਨੂੰ ਪਿਛਲੀ ਗੁਰਮੁਖੀ ਵਿਦਿਆ ਅਨੁਸਾਰ ਢਾਲਣਾ ਦਾ ਯਤਨ ਕਰੇਗਾ ।

ਭਾਈ ਸਾਹਿਬ ਵੀ ਡੇਰੇਦਾਰਾਂ ਦੇ ਪਰਵਿਾਰ ਵਿਚੋਂ ਸਨ ਤੇ ਮਗਰੋਂ ਜਿਨ੍ਹਾਂ ਦੀ ਸੰਗਤ ਵਿਚ ਉਨ੍ਹਾਂ ਨੇ ਭਾਸ਼ਾ ਤੇ ਹੋਰ ਗਿਆਨ ਦੀ ਪ੍ਰਾਪਤੀ ਕੀਤੀ ਉਨ੍ਹਾਂ ਵਿਚੋਂ ਬਹੁਤ ਸਾਰੇ ਉਹੀ ਭਾਸ਼ਾ ਵਰਤਦੇ ਸਨ ਜੋ ਗੁਰਮੁਖੀ ਵਰਤਣ ਵਾਲੇ ਅਪਣਾਉਂਦੇ ਆ ਰਹੇ ਸਨ । ਇਕ ਅਸਰ ਇਸ ਗੱਲ ਦਾ ਵੀ ਪਿਆ ਕਿ ਭਾਈ ਸਾਹਿਬ ਸੰਸਕ੍ਰਿਤ ਤੇ ਹਿੰਦੀ ਦੇ ਚੰਗੇ ਪਾਠੀ ਸਨ ਜਿਸ ਕਰਕੇ ਉਨ੍ਹਾਂ ਦੀ ਭਾਸ਼ਾ ਉੱਤੇ ਸਨਾਤਨੀ ਵਿਦਵਾਨਾਂ ਵਾਲੇ ਪ੍ਰਭਾਵਾਂ ਦਾ ਰੰਗ ਹੋਰ ਵੀ ਉਘੜ ਖੜੋਤਾ ।

ਮੁਢਲੇ ਸਮੇਂ ਵਿਚ ਤਾਂ ਭਾਈ ਸਾਹਿਬ ਹਿੰਦੀ ਤੋਂ ਬਿਨਾ ਕਿਸੇ ਸਾਹਿੱਤਕ ਮਾਧਿਅਮ ਨੂੰ ਅਪਣਾਉਣ ਵਿਚ ਖੇਚਲ ਮਹਿਸੂਸ ਕਰਦੇ ਸਨ, ਤੇ ਇਸੇ ਲਈ ਉਨ੍ਹਾਂ ਨੇ ਜੋ ਵੀ ਰਚਨਾ ਕੀਤੀ ਉਹ ਹਿੰਦੀ ਵਾਲੀ ਸ਼ੈਲੀ ਵਿਚ ਹੀ ਕੀਤੀ । 'ਨਾਟਕ ਭਾਵਾਰਥ ਦੀਪਿਕਾ,' 'ਹਮ ਹਿੰਦੂ ਨਹੀਂ,' 'ਸ਼ਰਾਬ ਨਿਸ਼ੇਧ,' 'ਸਦ ਕਾ ਪਰਮਾਰਥ,' 'ਟੀਕਾ ਵਿਸ਼ਨੂੰ ਪੁਰਾਣ,' 'ਗੁਰਮਤ ਸੁਧਾਕਰ ਤੇ 'ਗੁਰਮਤ ਪ੍ਰਭਾਕਰ' ਆਦਿ ਐਸੀਆਂ ਰਚਨਾਵਾਂ ਹਨ ਜੋ ਪਹਿਲਾਂ ਹਿੰਦੀ ਵਿਚ ਹੀ ਰਚੀਆਂ ਗਈਆਂ ਤੇ ਬਾਅਦ ਵਿਚ ਉਨ੍ਹਾਂ ਦਾ ਪੰਜਾਬੀ ਅਨੁਵਾਦ ਛਪਿਆ ।

ਇਕ ਹੋਰ ਗੱਲ ਇਹ ਵੀ ਚੇਤੇ ਰੱਖਣ ਵਾਲੀ ਹੈ ਕਿ ਇਸ ਵੇਲੇ ਦੀਆਂ ਰਿਆਸਤਾਂ ਨੇ ਵੀ ਜਿਨ੍ਹਾਂ ਤੋਂ ਆਸ ਕੀਤੀ ਜਾਂਦੀ ਸੀ ਕਿ ਉਹ ਪੰਜਾਬੀ ਦੀ ਵਰਤੋਂ ਉੱਤੇ ਜ਼ੋਰ ਦੇਣਗੀਆਂ, ਵਿਦਵਾਨਾਂ ਦੀ ਭਾਸ਼ਾ ਹਿੰਦੀ ਨੁਮਾ ਹੀ ਰਹਿਣ ਦਿੱਤੀ, ਸਗੋਂ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਵੀ ਕੀਤੀ । ਗਿਆਨੀ ਗਿਆਨ ਸਿੰਘ (ਕਵਿ), ਪੰਡਿਤ ਤਾਰਾ ਸਿੰਘ ਨਰੋਤੱਮ ਆਦਿ ਇਸ ਦੀਆਂ ਮਿਸਾਲਾਂ ਹਨ । ਪੰਜਾਬੀ ਵੱਲੋਂ ਅਣਗਹਿਲੀ ਸ਼ਾਇਦ ਇਸ ਕਰਕੇ ਸੀ ਕਿ ਇਨ੍ਹਾਂ ਰਿਆਸਤਾਂ ਦਾ ਨਾਤਾ ਬਹੁਤ ਹੱਦ ਤੱਕ ਸਾਧਾਰਣ ਜਨਤਾ ਨਾਲੋਂ ਟੁੱਟ ਚੁੱਕਾ ਸੀ ।

ਭਾਈ ਸਾਹਿਬ ਦੀਆਂ ਮੁੱਢਲੀਆਂ ਰਚਨਾਵਾਂ ਦੀ ਬੋਲੀ ਨੂੰ—ਨਿਰੋਲ ਪੰਜਾਬੀ ਕਹਿਣਾ ਔਖਾ ਹੈ । ਉਸ ਸਮੇਂ ਦੀ ਆਪਦੀ ਬੋਲੀ ਨੂੰ ਅਸੀਂ ਇਨ੍ਹਾਂ ਦੋਹਾਂ ਭਾਸ਼ਾਵਾਂ ਦਾ ਮਿਸ਼੍ਰਿਤ ਰੂਪ ਆਖ ਸਕਦੇ ਹਾਂ, ਜਿਵੇਂ ਹੇਠ ਲਿਖੇ ਉਦਾਹਰਣਾਂ ਤੋਂ ਪ੍ਰਗਟ ਹੁੰਦਾ ਹੈ :—

(ੳ) 'ਹ ਮੇਰੇ ਸਿੱਖ, ਪੁਤ੍ਰ, ਭਾਈਓ, ਸੁਣੋ, ਮੇਰੇ ਕੋ ਵਾਹਿਗੁਰੂ ਕਾ ਯੇਹ ਭਾਣਾ ਹੈ ਕਿ ਮੈਂ ਉਸਕੀ ਅਸਲੀਅਤ ਕੋ ਪ੍ਰਾਪਤ ਹੋਵਾਂ ਅਰਥਾਤ ਸਥੂਲ ਦੇਹ ਕੋ

ਤਜਾਗ ਕਰ ਉਸਕੇ ਜਿਓਤਿ : ਰੂਪ ਕੋ ਪ੍ਰਾਪਤ ਹੋਵਾਂ, ਭਾਯਾ ਹੈ।"

(ਸੱਦ ਕਾ ਪਰਮਾਰਥ, ਪੰਨਾ, 64-65)

(ਅ) "ਗੁਰੂ ਸਾਹਿਬ ਕਾ ਅਵਤਾਰ ਗਧਾ, ਬੈਲ, ਬਕਰੀ, ਘੋੜੀ ਔਰ ਸੂਰ ਆਦਿ ਕੀ ਰੱਛਾ ਲੀਯੇ ਨਹੀਂ ਥਾ ਔਰ ਨਾ ਬ੍ਰਾਹਮਣੋਂ ਕੀ ਭਗਤੀ ਕਾ ਪ੍ਰਚਾਰ ਕਰਨੇ ਲੀਯੇ ਵੋਹ ਆਏ ਥੇ। ਉਨਕਾ ਆਨਾ ਕੇਵਲ ਅਕਾਲ ਪੁਰਖ ਕੀ ਆਗਜਾਪਾਲਨ ਲੀਏ ਔਰ ਖਾਲਿਸਾ ਧਰਮ ਕੋ ਸੰਸਾਰ ਪਰ ਫੈਲਾਨੇ ਲੀਯੇ ਥਾ।"

(ਹਮ ਹਿੰਦੂ ਨਹੀਂ, ਪੰਨਾ, 14)

(ੲ) "ਹਮ ਬੜੇ ਹੈਰਾਨ ਹੈਂ ਕਿ ਡਾਕਟਰ ਸੁਖੇਣ ਜੋ ਲਛਮਣ ਕਾ ਇਲਾਜ ਕਰਨੇ ਲੰਕਾ ਸੇ ਆਯਾ ਥਾ ਔਰ ਜਿਸਨੇ ਅਪਨੀ ਚਮਤਕਾਰੀ ਬੂਟੀ ਸੇ ਉਸੇ ਜਿਵਾਯਾ ਥਾ ਵੋਹ ਅਬ ਕਹਾਂ ਚਲਾ ਗਯਾ ਕਿ ਸਰੂਪਨਖਾ ਕਾ ਨਾਕ ਜੋੜਨੇ ਨਹੀਂ ਆਯਾ।"

(ਨਾਟਕ ਭਾਵਾਰਥ ਦੀਪਿਕਾ, ਪੰਨਾ 151)

(ਸ) "ਇਸ ਸੇ ਯੇਹ ਸਾਬਤ ਹੋਤਾ ਹੈ ਕਿ ਜੋ ਭਿੱਛਾ ਮਾਂਗ ਕਰ ਖਾਵੇਂਗੇ ਉਨਕੋ ਜਮਰਾਜ ਜ਼ਰੂਰ ਮਾਰੇਗਾ ਔਰ ਜੋ ਅਪਨੇ ਪ੍ਰਾਣੋਂ ਕੋ ਪੌਨ ਕੇ ਆਸਰੇ ਕਰ ਲੇਤੇ ਹੈ, ਵੋ ਇੱਛਾਧਾਰੀ ਹੋ ਗਏ ਹੈਂ ਉਨ ਪਰ ਜਮ ਕੀ ਹਕੂਮਤ ਨਹੀਂ।"

(ਟੀਕਾ ਵਿਸ਼ਨੂੰ ਪੌਰਾਨ, ਪੰਨਾ 65)

ਉੱਪਰਲੀਆਂ ਟੂਕਾਂ ਤੋਂ ਸਪਸ਼ਟ ਹੈ ਕਿ ਇਸ ਵਿਚ ਦੋਹਾਂ ਬੋਲੀਆਂ ਦਾ ਰਲਾ ਪ੍ਰਾਪਤ ਹੈ। ਭਾਈ ਸਾਹਿਬ ਨਿਰੋਲ ਹਿੰਦੀ ਪ੍ਰਭਾਵ ਹੀ ਨਹੀਂ, ਉਰਦੂ ਦਾ ਪ੍ਰਭਾਵ ਵੀ ਕਬੂਲ ਕਰਦੇ ਸਨ। ਉਦਾਹਰਣ ਵੇਖੋ :—

"ਉਨ੍ਹੋਂ ਨੇ ਇਸ ਪੁਸਤਕ ਕੋ ਯਹਾਂ ਤਕ ਪਸੰਦ ਫ਼ਰਮਾਯਾ ਕਿ ਹਰ ਵਕਤ ਅਪਨੇ ਪਾਸ ਰਖਤੇ ਥੇ।"

(ਨਾਟਕ ਭਾਵਾਰਥ ਦੀਪਿਕਾ, ਪੰਨਾ 430)

ਇਸੇ ਤਰ੍ਹਾਂ ਹੋਰ ਵੀ ਬਹੁਤ ਮਿਸਾਲਾਂ ਮਿਲ ਸਕਦੀਆਂ ਹਨ। ਉਰਦੂ ਨੂੰ ਉਸ ਸਮੇਂ ਸਰਕਾਰੀ ਮਾਨਤਾ ਪ੍ਰਾਪਤ ਹੋ ਰਹੀ ਸੀ। ਇਸ ਲਈ ਇਸ ਦਾ ਪ੍ਰਭਾਵ ਪੈਣਾ ਵੀ ਬੜੀ ਸੁਭਾਵਿਕ ਸੀ।

ਪਰ ਆਪਦੀਆਂ ਮਗਰਲੀਆਂ ਰਚਨਾਵਾਂ ਵਿਚ ਬੋਲੀ ਕੇਂਦਰੀ ਟਕਸਾਲੀ ਪੰਜਾਬੀ ਭਾਸ਼ਾ ਦੇ ਕਾਫ਼ੀ ਨੇੜੇ ਆ ਪਹੁੰਚੀ। ਜਿਵੇਂ ਇਸ ਪੈਰੇ ਤੋਂ ਸਪਸ਼ਟ ਹੁੰਦਾ ਹੈ ;—

"ਕਈ ਧਰਮ ਸਥਾਨਾਂ ਦੇ ਮਹੰਤ, ਪੁਜਾਰੀ, ਗ੍ਰੰਥੀ, ਪਾਠ ਤਿਆਰ ਕਰ ਰਖਦੇ ਹਨ। ਜੇ ਕੋਈ ਸ਼ਰਧਾਵਾਨ ਆਖਦਾ ਹੈ ਕਿ ਮੇਰੇ ਲਈ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਦਿਓ, ਤਾਂ ਉੱਤਰ ਮਿਲਦਾ ਹੈ ਕਿ ਅਸੀਂ ਕਈ ਪਾਠ ਤਿਆਰ ਕੀਤੇ ਹੋਏ ਹਨ। ਆਪ ਕੜਾਹ

ਪ੍ਰਸਾਦ, ਨਕਦੀ, ਭੇਟਾ ਅਰਪਨ ਕਰਕੇ ਹੁਣੇ ਭੋਗ ਪਵਾ ਸਕਦੇ ਹੋ। ਭੋਲੇ ਸਿੱਖ ਧੰਨ ਭਾਗ ਜਾਣਕੇ ਇਸ ਸੌਦੇ ਨੂੰ ਪਸੰਦ ਕਰਦੇ ਹਨ। ਅਰ ਘੜੀ ਅੰਦਰ ਪਾਠ ਦਾ ਮਹਾਤਮ ਖਰੀਦ ਲਿਆ ਜਾਂਦਾ ਹੈ।"

(ਗੁਰਮਤ ਮਾਰਤੰਡ, ਭਾਗ ਦੂਜਾ, ਪੰਨਾ-422)

"ਅੰਮ੍ਰਿਤ ਦੇ ਜਿਗਯਾਸੂ ਨੂੰ ਵੀਰਾਸਨ ਤੇ ਬੈਠਾ ਕੇ ਪੰਜ ਚੁਲੇ ਅੰਮ੍ਰਿਤ ਛਕਾਏ ਜਾਣ। ਪੰਜ ਪੰਜ ਨੇਤ੍ਰਾਂ ਅਤੇ ਕੇਸਾਂ ਵਿਚ ਛਿੜਕੇ ਜਾਣ।... ਜੇ ਪਹਿਲਾ ਨਾਉਂ ਗੁਰੂ ਗ੍ਰੰਥ ਸਾਹਿਬ ਤੋਂ ਨਹੀਂ ਰਖਿਆ ਹੋਇਆ ਤਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਤੁਕ ਲੈ ਕੇ ਪਹਿਲੇ ਅੱਖਰ ਅਨੁਸਾਰ ਨਾਉਂ ਰਖਿਆ ਜਾਵੇ।"

(ਗੁਰਸ਼ਬਦ ਰਤਨਾਕਰ ਮਹਾਨਕੋਸ਼, ਪੰਨਾ-58)

ਬੋਲੀ ਦੇ ਇਸ ਪਰਿਵਰਤਣ ਵਿਚ ਸਮੇਂ ਦੀ ਉਸ ਰੁਚੀ ਦਾ ਵੱਡਾ ਹੱਥ ਸੀ ਜਿਸ ਕਰਕੇ ਭਾਈ ਵੀਰ ਸਿੰਘ ਦੇ ਨਾਲ ਗਿਆਨੀ ਹਜ਼ਾਰਾ ਸਿੰਘ ਤੇ ਹੋਰ ਸੰਤਾਂ ਮਹੰਤਾਂ ਨੇ ਆਪਣੀ ਪੁਰਾਣੀ ਮਿਸ਼੍ਰਿਤ ਭਾਸ਼ਾ ਤਿਆਗ ਕੇ ਪੰਜਾਬੀ ਮਾਧਿਅਮ ਨੂੰ ਅਪਣਾਇਆ।

## ਸ਼ੈਲੀ

ਸ਼ੈਲੀ ਲੇਖਕ ਦੀ ਰਚਨਾ ਦਾ ਉਹ ਨਿੱਜਪਨ ਹੁੰਦਾ ਹੈ ਜਿਸ ਤੋਂ ਅਸੀਂ ਕਰਤਾ ਨੂੰ ਸਹਿਜੇ ਹੀ ਪਛਾਣ ਲੈਂਦੇ ਹਾਂ[1] ਇਸ ਰਾਹੀਂ ਹੀ ਲੇਖਕ ਪਾਠਕ ਦੀ ਸਾਂਝ ਪੈਦਾ ਹੁੰਦੀ ਹੈ। ਸ਼ੈਲੀ ਵਿਚ ਲੇਖਕ ਦੀ ਸ਼ਖਸੀਅਤ ਲੁਕੀ ਹੁੰਦੀ ਹੈ[2]। ਸ਼ੈਲੀ ਦੇ ਪੱਖ ਤੋਂ ਭਾਈ ਸਾਹਿਬ ਦੀ ਰਚਨਾ ਦਾ ਅਧਿਐਨ ਕੀਤਿਆਂ ਆਪਦੇ ਲਿਖਣ ਢੰਗ ਨੂੰ ਅਸੀਂ ਵਿਆਖਿਆ ਜਾਂ ਟੀਕਾ ਸ਼ੈਲੀ ਆਖ ਸਕਦੇ ਹਾਂ। ਇਹ ਸ਼ੈਲੀ ਆਪਦੇ ਵਿਸ਼ਿਆਂ ਲਈ ਜੋ ਬਹੁਤ ਪ੍ਰਚਾਰ ਅਤੇ ਸੁਧਾਰ ਨਾਲ ਸੰਬੰਧਿਤ ਹਨ ਬੜੀ ਢੁਕਵੀਂ ਸਿੱਧ ਹੁੰਦੀ ਹੈ।

ਵਿਆਖਿਆ ਜਾਂ ਟੀਕਾ ਸ਼ੈਲੀ ਦੇ ਕਈ ਲੱਛਣ ਭਾਈ ਸਾਹਿਬ ਦੀ ਰਚਨਾ ਵਿਚ ਮਿਲਦੇ ਹਨ। ਇਹ ਸ਼ੈਲੀ ਉਸ ਸਮੇਂ ਸਭ ਤੋਂ ਵਧ ਪ੍ਰਚਲਤ ਸੀ। ਭਾਈ ਸਾਹਿਬ ਦੇ

---

1. Style means that personal ideosyncracy of expression by which we recognize writers. ..Whatever goes to make a man's writing recognizable is included in his style. Middleton Murry in "Problems of Style" On Page-45.

Published by :—Geoffrey Gumberlege—Oxford University Press, London, New York, Tornoto. Year-1952.

2. "Style...is a means by which a human being gains contact with others. It is a personality clothed in words. Character embodied in speech." Lucas in "Style" on page —49.

Publihsted by : F. L. Lucas. Cassell and Co., Ltd., London, 3rd Edition, 1956.

ਸਮੇਂ ਦੇ ਹੋਰ ਲੇਖਕਾਂ (ਭਾਈ ਵੀਰ ਸਿੰਘ ਜੀ ਗਿਆਨੀ ਗਿਆਨ ਸਿੰਘ ਜੀ, ਭਾਈ ਹਰਦਿੱਤ ਸਿੰਘ ਜੀ ਆਦਿ) ਦੀਆਂ ਰਚਨਾਵਾਂ ਵਿਚ ਵੀ ਇਹ ਸ਼ੈਲੀ ਰੂਪ ਵੇਖਿਆ ਜਾ ਸਕਦਾ ਹੈ। ਸੁਭਾਵਿਕ ਹੀ ਭਾਈ ਸਾਹਿਬ ਨੇ ਵੀ ਇਹ ਲਿਖਣ ਦਾ ਢੰਗ ਅਪਣਾਇਆ।

ਭਾਈ ਕਾਨ੍ਹ ਸਿੰਘ ਜੀ ਦੀਆਂ ਰਚਨਾਵਾਂ ਵਿਚ ਸ਼ਰਧਾ ਭਰਪੂਰ ਪ੍ਰਗਟਾ ਕਈ ਥਾਂ ਮਿਲਦਾ ਹੈ। ਸਿੱਖ ਧਰਮ ਨਾਲ ਸੰਬੰਧਿਤ ਵਿਅਕਤੀਆ ਬਾਰੇ ਲਿਖਦਿਆਂ ਉਹ ਸਤਿਕਾਰ-ਵਾਚੀ ਵਿਸ਼ੇਸ਼ਣਾਂ ਦੀ ਭਰਪੂਰ ਵਰਤੋਂ ਕਰਦੇ ਹਨ। ਇਨ੍ਹਾਂ ਸ਼ਬਦਾਂ ਦੀ ਭਰਮਾਰ ਨਾਲ ਸਿੱਧ ਕੁਝ ਨਹੀਂ ਹੁੰਦਾ ਲੇਖਕ ਦੀ ਆਪਣੀ ਸ਼ਰਧਾ ਤੇ ਮੁਖ ਪਾਤਰ ਦੇ ਗੌਰਵ ਦਾ ਪ੍ਰਭਾਵ ਜ਼ਰੂਰ ਪੈ ਜਾਂਦਾ ਹੈ। ਇਕ ਉਦਾਹਰਣ ਵੇਖੋ :—

"ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਿਤ ਅਜੂਨੀ ਸੈਭੰ ਗੁਰ ਪ੍ਰਸ਼ਾਦਿ ਦੀ ਪ੍ਰੇਰਣਾ ਸ਼ਕਤੀ ਕਰਕੇ ਸ੍ਰੀ ਗੁਰੁ ਨਾਨਕ ਦੇਵ ਅਰ ਉਨ੍ਹਾਂ ਦੇ ਸਰੂਪ ਸਤਿਗੁਰਾਂ ਨੂੰ ਅਨੁਭਵ ਹੋਯਾ ਯਥਾਰਥ ਗਯਾਨ ਦਾ ਭੰਡਾਰ " ਸ੍ਰੀ ਗੁਰੂ ਗ੍ਰੰਥ ਸਾਹਿਬ" ਹੈ। ਜਿਸ ਨੂੰ ਕਲਗੀਧਰ ਸੁਆਮੀ ਨੇ ਗੁਰੂ ਦੀ ਪਦਵੀ ਦੇ ਕੇ ਸਨਮਾਨਿਤ ਕੀਤਾ। ਹੈ,'।

(ਗੁਰਮਤ ਪ੍ਰਭਾਕਰ, ਭੂਮਿਕਾ, ਪੰਨਾ-ੳ)

ਭਾਈ ਸਾਹਿਬ ਦੀਆਂ ਰਚਨਾਵਾਂ ਵਿਚ ਪਾਠਕ ਨੂੰ ਸੰਬੋਧਨ ਕਰਨ ਦੀ ਰੁਚੀ ਵੀ ਬਹੁਤ ਮਿਲਦੀ ਹੈ ਕਈ ਥਾਂ ਉਹ ਪਾਠਕ ਨੂੰ ਸਿੱਧਾ ਹੀ ਸੰਬੋਧਨ ਕਰਦੇ ਹਨ :—

'ਪਯਾਰੇ ਪਾਠਕ ਜੀ, ਕਿਤੇ ਕਿਤੇ ਇਹ ਸੰਬੋਧਨ ਲੰਮੇਰਾ ਹੋ ਗਿਆ ਹੈ, ਜਿਵੇਂ :—

"ਦੇਸ਼ ਸੁਧਾਰਕ ਵਿਦਯਾ ਪ੍ਰਚਾਰਕ ਮਿਤ੍ਰ ਭਾਰਤ ਵਿਖੇ ਪ੍ਰਾਣ ਸੰਚਾਰਕ ਮਹਾਨ ਪਰਉਪਕਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਦੁਤਿਯ ਦੇ ਸਪੁਤ੍ਰ ਅਤੇ ਮਾਤਾ ਸਾਹਿਬ ਕੌਰਿ ਦੇ ਦੁਲਾਰੇ ਮੇਰੇ ਪਯਾਰੇ ਗੁਰ ਭਾਈਓ।"

(ਗੁਰਮਤ ਸੁਧਾਕਰ, ਭੂਮਿਕਾ, ਪੰਨਾ-ੳ)

ਇਹ ਲੱਛਣ ਵੀ ਆਪਦੀ ਵਿਸ਼ੇਸ਼ ਸ਼ੈਲੀ ਦਾ ਪ੍ਰਮੁਖ ਅੰਸ਼ ਹੈ। ਇਹ ਸੰਬੋਧਨ ਵਾਲੀ ਰੁਚੀ ਭਾਈ ਕਾਨ੍ਹ ਸਿੰਘ ਵਿਚ ਹੀ ਨਹੀਂ ਭਾਈ ਵੀਰ ਸਿੰਘ, ਪ੍ਰੋ ਸਾਹਿਬ ਤੇ ਉਸ ਵੇਲੇ ਦੇ ਕਈ ਹੋਰ ਵਿਦਵਾਨਾਂ ਵਿਚ ਮੌਜੂਦ ਹੈ। ਅਸਲ ਵਿਚ ਇਸ ਵਿਚੋਂ ਜਿਹੜੀ ਗੱਲ ਦਾ ਬਹੁਤਾ ਪਤਾ ਲਗਦਾ ਹੈ, ਉਹ ਇਹ ਹੈ ਕਿ ਉਸ ਵੇਲੇ ਦੇ ਲੇਖਕ ਨੂੰ ਵੀ ਵਿਸ਼ਵਾਸ ਸੀ ਕਿ ਉਸਦੇ ਪਾਠਕ ਉਸਦੀ ਗੱਲ ਉਤੇ ਕੰਨ ਧਰਨ ਨੂੰ ਤਿਆਰ ਹਨ ਤੇ ਉਹ ਉਨ੍ਹਾਂ ਨੂੰ ਆਪਣੇ ਵੱਲ ਪ੍ਰੇਰਨ ਵਿਚ ਸਫਲ ਹੋ ਜਾਵੇਗਾ।

ਥਾਂ ਥਾਂ ਭਾਈ ਸਾਹਿਬ ਗੁਰਬਾਣੀ ਤੇ ਇਸ ਸੰਬੰਧੀ ਸਾਹਿੱਤ ਅਤੇ ਇਤਿਹਾਸ ਰਾਹੀਂ ਆਪਣੇ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ। ਉਨ੍ਹਾਂ ਦਾ ਮਨੋਰਥ ਹੀ ਇਹ ਸੀ ਕਿ ਗੁਰਬਾਣੀ ਦੀ ਕੀਮਤ ਤੋਂ ਲੋਕਾਂ ਨੂੰ ਜਾਣੂ ਕਰਵਾਇਆ ਜਾਵੇ ਅਤੇ ਮਨੁੱਖੀ ਜੀਵਨ ਵਿਚ ਇਸਦਾ ਮਹੱਤਵ ਦਰਸਾ ਕੇ ਲੋਕਾਂ ਨੂੰ ਇਸ ਵੱਲ ਪ੍ਰੇਰਿਆ ਜਾਵੇ। ਇਸ ਕਰਕੇ ਵੀ ਉਨ੍ਹਾਂ ਗੁਰਬਾਣੀ ਆਦਿ ਵਿਚੋਂ ਬਹੁਤੀਆਂ ਮਿਸਾਲਾਂ ਦੇਣ ਦਾ ਯਤਨ ਕੀਤਾ ਹੈ। ਇਕ ਥਾਂ ਆਪ ਲਿਖਦੇ ਹਨ :

'ਸਾਡਾ ਧਰਮ ਹੈ ਕਿ ਅਸੀਂ ਆਪਣੇ ਵਿਵਹਾਰ ਅਰ ਪਰਮਾਰਥਿਕ ਕਾਰਜ

ਗੁਰਬਾਣੀ ਅਨੁਸਾਰ ਕਰੀਏ ਅਰ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ ਧਰਮ ਦਾ ਆਧਾਰ ਮੰਨੀਏ।'

(ਗੁਰਮਤ ਪ੍ਰਭਾਕਰ, ਭੂਮਿਕਾ, ਪੰਨਾ–ੳ)

ਅਨੇਕਾਂ ਥਾਵਾਂ ਤੇ ਆਪ ਆਪਣੇ ਕਥਨ ਦੀ ਪੁਸ਼ਟੀ ਲਈ ਧਾਰਮਿਕ ਹਵਾਲੇ ਦੇਂਦੇ ਹਨ, ਜਿਵੇਂ ਨਾਸ਼ਮਾਨਤਾ ਦਾ ਜ਼ਿਕਰ ਕਰਦਿਆਂ ਉਨ੍ਹਾਂ ਭਗਤਾਂ ਦੀ ਬਾਣੀ ਦਾ ਹਵਾਲਾ ਦਿਤਾ ਹੈ :

"ਐਸੇ ਹੀ ਕਬੀਰ ਜੀ ਨੇ ਲਿਖਾ ਹੈ :—
ਜਿਨ ਸਿਰ ਰਚਿ ਰਚਿ ਬਾਂਧਤ ਪਾਗ ਸੋ ਸਿਰ ਚੁੰਚ ਸਵਾਰੈ ਕਾਗ"
ਔਰ ਫ਼ਰੀਦ ਜੀ ਬਰਨਣ ਕਰਤੇ ਹੈ :
ਜਿਨ ਲੋਇਣ ਜੱਗ ਮੋਹਿਆ
ਸੇ ਲੋਇਣ ਮੈਂ ਡਿਠ ॥
ਕੱਜਲ ਰੇਖ ਨਾ ਸਹਿੰਦਿਆਂ
ਪੰਖੀ ਸੂਏ ਬਹਿੰਠ ॥

(ਨਾਟਕ ਭਾਵਾਰਥ ਦੀਪਿਕਾ ਪੰਨਾ–480)

ਨਾ ਕੇਵਲ ਸਿਖ ਧਰਮ ਵਿਚੋਂ ਸਗੋਂ ਦੂਜੇ ਧਰਮਾਂ ਵਿਚੋਂ ਵੀ ਆਪਨੇ ਕਈ ਥਾਂ ਉਦਾਹਰਣ ਪੇਸ਼ ਕੀਤੇ ਹਨ[1] ਜਿਵੇਂ :

"ਫੇਰ ਹਜ਼ਰਤ ਸੁਲੇਮਾਨ ਲਿਖਦੇ ਹਨ :
ਕੌਣ ਦੁਖੀ ਔਰ ਸ਼ੋਕਾਤੁਰ ਹੈ ?
ਝਗੜਿਆਂ ਵਿਚ ਕੌਣ ਫਸਿਆ ਹੋਯਾ ਹੈ ?
ਬੱਚਿਆਂ ਦੀ ਤਰ੍ਹਾਂ ਕੌਣ ਬਿਲ ਬਿਲਾਉਂਦਾ ਹੈ ?
ਬਿਨਾ ਕਾਰਣ ਕੌਣ ਘਾਯਲ ਹੈ ?
ਕਿਸ ਦੀਆਂ ਅੱਖਾਂ ਵਿਚ
ਸੁਰਖੀ ਛਾਈ ਹੋਈ ਹੈ ?

ਏਸ ਦੇ ਉਤਰ ਵਿਚ ਆਪ ਹੀ ਲਿਖਦੇ ਹਨ :

ਏਹ ਉਹ ਆਦਮੀ ਹੈ ਜੋ ਦੇਰ ਤਾਈਂ ਸ਼ਰਾਬ ਪੀਂਦੇ ਰਹੇ ਹਨ—ਔਰ ਜੋ ਨਾਨਾ ਪ੍ਰਕਾਰ ਦੀ ਸ਼ਰਾਬ ਦੀ ਤਲਾਸ਼ ਵਿਚ ਰਹਿੰਦੇ ਹਨ।"

(ਸ਼ਰਾਬ ਨਿਸ਼ੇਧ ਪੰਨਾ–9)

ਹਜ਼ਰਤ ਈਸਾ ਦੇ ਕਥਨ ਪੇਸ਼ ਨੂੰ ਕੀਤਾ ਹੈ :

ਸ਼ਰਾਬ ਕਰਕੇ ਹੀ ਪੁਜਾਰੀ ਔਰ ਪੈਗੰਬਰਾਂ ਨੇ ਗ਼ਲਤੀ ਕੀਤੀ ਹੈ, ਏਸੇ ਨੇ ਉਨ੍ਹਾਂ ਨੂੰ

---

ਪ੍ਰਮਾਣ ਲਈ ਵੇਖੋ :–
1. ਸ਼ਰਾਬ ਨਿਸ਼ੇਧ ਪੰਨਾ 5-7

ਆਪੇ ਤੋਂ ਬਾਹਰ ਕਰਿਆ ਹੈ, ਸ਼ਰਾਬ ਦੇ ਕਾਰਣ ਹੀ ਉਨ੍ਹਾਂ ਨੂੰ ਠੀਕ ਨਜ਼ਰ ਨਹੀਂ ਆਉਂਦਾ ਔਰ ਏਸੇ ਦੇ ਸਬੱਬ ਉਨ੍ਹਾਂ ਦੀ ਗਤ ਗਲਤ ਹੁੰਦੀ ਹੈ ।

(ਸ਼ਰਾਬ ਨਿਸ਼ੇਧ ਪੰਨਾ —**10**)

ਭਾਈ ਸਾਹਿਬ ਦੀ ਸ਼ੈਲੀ ਦਾ ਇਕ ਨਰੋਆ ਪੱਖ ਉਨ੍ਹਾਂ ਦਾ ਹਾਸਰਸ ਹੈ, ਆਮ ਤੌਰ ਉਤੇ ਧਾਰਮਿਕ ਬਿਰਤੀ ਵਾਲੇ ਵਿਦਵਾਨ ਗੰਭੀਰ ਤੇ ਵਜ਼ਨਦਾਰ ਸ਼ੈਲੀ ਦੇ ਮਾਲਿਕ ਹੁੰਦੇ ਹਨ, ਜਿਵੇਂ ਸਭ ਨਾਲ ਰੁੱਸੇ ਹੋਏ ਹੋਣ ਪਰ ਭਾਈ ਸਾਹਿਬ ਰਸਿਕ ਤਬੀਅਤ ਦੇ ਮਨੁੱਖ ਸਨ ਤੇ ਇਹ ਰਸਿਕਤਾ ਉਨ੍ਹਾਂ ਦੀ ਲਿਖਤ ਵਿਚੋਂ ਭੀ ਭਲੀ ਭਾਂਤ ਪ੍ਰਗਟ ਹੋ ਜਾਂਦੀ ਹੈ । ਜਿਵੇਂ ਕਿ ਕੁਝ ਉਦਾਹਰਣਾਂ ਤੋਂ ਪ੍ਰਗਟ ਹੈ ਜਿਵੇਂ ਆਪ ਲਿਖਦੇ ਹਨ :

"......ਝਣਕਾਰ ਤੇ ਕੜਕੁੱਟ ਦਾ ਨਾਉਂ 'ਕੀਰਤਨ'

ਬਣਾ ਲਯਾ ਹੈ ਜਿਸਦਾ ਰਸ ਸ੍ਰੋਤਿਆਂ ਨੂੰ ਕੁਛ ਨਹੀਂ ਆਉਂਦਾ ਸਗੋਂ ਦੀਵਾਨ ਵਿਚੋਂ ਛੁਟਕਾਰਾ ਪਾਉਣ ਲਈ ਯਤਨ ਕਰਨਾ ਪੈਂਦਾ ਹੈ, ਅਰ ਜੋੜੀ ਵਾਲੇ ਰਾਗੀਆਂ ਦਾ ਉਡਾਯਾ ਹੋਯਾ ਆਟਾ ਸਿੱਖਾਂ ਦੀਆਂ ਦਾੜ੍ਹੀਆਂ, ਗੁਰੂ ਗ੍ਰੰਥ ਸਾਹਿਬ ਦੇ ਰੁਮਾਲਾਂ ਅਤੇ ਕੜਾਹ ਪ੍ਰਸ਼ਾਦ ਦੇ ਬਰਤਨਾਂ ਉੱਪਰ ਡਿਗਦਾ ਹੈ" ।

ਇਸੇ ਤਰ੍ਹਾਂ ਕਈ ਥਾਂ ਸਿੱਧੀ ਚੋਟ ਅਤੇ ਵਿਅੰਗ ਤੋਂ ਵੀ ਕੰਮ ਲੈਂਦੇ ਹਨ, ਜਿਵੇਂ :—

"ਪਾਠਕ ! ਆਪ ਪੰਡਿਤ ਜੀ ਸੇ ਯੇਹ ਤੋ ਪੂਛੇ ਕਿ ਮਹਾਰਾਜ ! ਜੋ ਬ੍ਰਾਹਮਣ ਸੂਦ੍ਰੋਂ ਕੇ ਘਰ ਭੋਜਨ ਕਰਤੇ ਹੈਂ ਔਰ ਉਨਕਾ ਦੀਆ ਹੂਆ ਦਾਨ ਲੇਤੇ ਹੈਂ ਔਰ ਉਨਕੋ ਜਜਮਾਨ ਬਨਾ ਕਰ ਕਥਾ ਸੁਨਾਤੇ ਹੈਂ ਉਨਕਾ ਕਯਾ ਹਾਲ ਹੋਗਾ ?"

(ਸੱਦ ਕਾ ਪਰਮਾਰਥ, ਪੰਨਾ-**56**)

ਇਕ ਥਾਂ ਹੋਰ ਦੇਖੋ :

"ਸੋ ਅਕਲ ਦੇ ਨਾਸ ਕਰਨ ਵਾਸਤੇ ਸਭ ਤੋਂ ਪ੍ਰਮੁਖ ਸਰਾਬ ਹੈ । ਅਥਵਾ ਇਉਂ ਕਹੋ ਕਿ ਆਦਮੀ ਤੋਂ ਪਸ਼ੂ ਬਣਾਉਣ ਲਈ ਸ਼ਰਾਬ ਚਮਤਕਾਰੀ ਰਸਾਇਣ ਹੈ ।"

(ਸ਼ਰਾਬ ਨਿਸ਼ੇਧ, ਪੰਨਾ-**23**)

ਇਸ ਸਾਰੇ ਵਿਸ਼ਲੇਸ਼ਣ ਤੋਂ ਸਿੱਧ ਹੁੰਦਾ ਹੈ ਕਿ ਭਾਈ ਸਾਹਿਬ ਦੀ ਸ਼ੈਲੀ ਬੜੀ ਦਿਲਚਸਪ ਅਤੇ ਵਿਸ਼ੇਸ਼ਤਾ ਰੱਖਣ ਵਾਲੀ ਸੀ । ਆਪਣੇ ਲਿਖਣ-ਢੰਗ ਸਦਕਾ ਹੀ ਆਪ ਰੁੱਖੇ ਜਾਪਦੇ ਵਿਸ਼ਿਆਂ ਨੂੰ ਰੋਚਕ ਬਣਾ ਦਿੰਦੇ ਸਨ । ਆਪਦੀ ਸ਼ੈਲੀ ਸਪਸ਼ਟਤਾ, ਸਰਲਤਾ ਤੇ ਸ਼ੁੱਧਤਾ ਦੀ ਹਾਮੀ ਭਰਦੀ ਹੈ ।

ਕਾਂਡ ਪੰਜਵਾਂ

# ਭਾਈ ਸਾਹਿਬ ਦੀ ਵਿਦਵਤਾ

ਸਾਡੇ ਦੇਸ ਵਿਚ ਪਰਮ ਵਿਦਵਾਨਾਂ ਨੂੰ 'ਵਿਦਿਆ ਮਾਰਤੰਡ' ਜਾਂ ਵਿਦਿਆ ਦਾ ਸੂਰਜ ਦੱਸਣ ਦਾ ਰਿਵਾਜ ਹੈ। ਪੰਜਾਬੀ ਵਿਚ ਜੇ ਕਿਸੇ ਨੂੰ ਇਸ ਨਾਂ ਨਾਲ ਸੰਬੋਧਿਤ ਕੀਤਾ ਜਾ ਸਕਦਾ ਹੈ ਤਾਂ ਉਹ ਭਾਈ ਕਾਨ੍ਹ ਸਿੰਘ ਨਾਭਾ ਸਨ। ਉਹ ਵਿਦਿਆ ਦਾ ਸਾਗਰ ਸਨ। ਇਕ ਨਹੀਂ ਸਗੋਂ ਕਈ ਵਿਸ਼ਿਆਂ ਉਤੇ ਉਨ੍ਹਾਂ ਦਾ ਪੂਰਾ ਪੂਰਾ ਅਧਿਕਾਰ ਸੀ। ਜੇ ਉਹ ਸਾਹਿੱਤਾਚਾਰਯ ਸਨ ਤਾਂ ਇਕ ਸੰਗੀਤਕਾਰ ਵੀ ਸਨ। ਜੇ ਵੈਦਗੀ ਵਿਚ ਨਿਪੁਣ ਸਨ ਤਾਂ ਜੋਤਿਸ਼ ਵਿਚ ਵੀ ਕਿਸੇ ਤੋਂ ਪਿਛੇ ਨਹੀਂ ਸਨ। ਤਰਕ ਤੇ ਨਿਆਇ, ਧਰਮ ਤੇ ਨੀਤੀ ਦਾ ਵੀ ਉਨ੍ਹਾਂ ਨੂੰ ਚੰਗਾ ਗਿਆਨ ਸੀ। ਇਸੇ ਕਾਰਣ ਨਾਭਾ ਰਿਆਸਤ ਦੀ ਨੌਕਰੀ ਸਮੇਂ ਉਨ੍ਹਾਂ ਦਾ ਨਾਂ 'ਨੀਤੀ ਜੀ' ਪ੍ਰਸਿਧ ਹੋ ਗਿਆ ਸੀ।

ਭਾਈ ਸਾਹਿਬ ਨੇ ਜੋ ਵਿਸ਼ੇ ਚੁਣੇ ਉਨ੍ਹਾਂ ਦੀ ਵੰਡ ਅਸੀਂ ਇਸ ਪ੍ਰਕਾਰ ਕਰ ਸਕਦੇ ਹਾਂ :

(1) ਪਹਿਲੇ ਉਹ ਵਿਸ਼ੇ ਜਿਥੇ ਤੱਥਾਂ ਦੀ ਵਾਕਫ਼ੀਅਤ ਦੀ ਲੋੜ ਹੈ।

(2) ਦੂਜੇ, ਉਹ ਵਿਸ਼ੇ ਜਿਥੇ ਵਿਆਖਿਆ ਦੀ ਲੋੜ ਹੈ।

(3) ਤੀਜੇ, ਉਹ ਵਿਸ਼ੇ ਜੋ ਉਨ੍ਹਾਂ ਦੀ ਸੰਕਲਨ ਕਲਾ ਪ੍ਰਗਟਾਉਂਦੇ ਹਨ।

(4) ਚੌਥੇ, ਉਹ ਵਿਸ਼ੇ ਜੋ ਸਮਾਜ ਸੁਧਾਰ ਨੂੰ ਮੁਖ ਰਖ ਕੇ ਲਿਖੇ ਗਏ ਹਨ।

ਭਾਈ ਸਾਹਿਬ ਨੇ ਸ਼ਬਦਾਰਥ, ਛੰਦ, ਅਲੰਕਾਰ ਆਦਿ ਉਤੇ ਜੋ ਕੁਝ ਲਿਖਿਆ ਹੈ ਉਸ ਤੋਂ ਭਾਈ ਸਾਹਿਬ ਦਾ ਤੱਥਾਂ ਉਤੇ ਵੱਸੀਕਰਨ ਤੇ ਪਰਿਆਇਵਾਚੀ ਸ਼ਬਦ-ਸਮੂਹ ਨਿਯੁਕਤ, ਭਾਸ਼ਾ ਵਿਗਿਆਨ, ਸਾਹਿਤ, ਇਤਿਹਾਸ, ਧਰਮ ਤੇ ਦਰਸ਼ਨ ਦੇ ਵਿਭਿੰਨ ਖੇਤਰਾਂ ਨਾਲ ਵਿਸ਼ਾਲ ਵਾਕਫ਼ੀਅਤ ਦਾ ਪਤਾ ਚਲਦਾ ਹੈ। ਦੂਜੇ ਪਾਸੇ, ਸੰਕਲਨ ਵਾਲੀ ਪ੍ਰਕਾਰ ਦੇ ਗ੍ਰੰਥ ਜੋ ਕਿਸੇ ਸਿਧਾਂਤ ਦੇ ਨਿਰਣੇ, ਜਾਂ ਮੰਡਨ, ਜਾਂ ਖੰਡਨ ਜਾਂ ਵਿਆਖਿਆ ਹਿਤ ਰਚੇ ਗਏ ਹਨ, ਉਨ੍ਹਾਂ ਵਿਚ ਵੀ ਵਿਦਵਤਾ ਦੇ ਖੁੱਲ੍ਹੇ ਦਰਸ਼ਨ ਹੁੰਦੇ ਹਨ। ਕੋਈ ਵਿਦਵਾਨ, ਵਿਦਵਾਨ ਨਹੀਂ ਆਖਵਾ ਸਕਦਾ ਜੇ ਉਹ ਕੇਵਲ ਕੁਝ ਤੁਕਾਂ ਦਾ ਸੰਕਲਨ ਕਿਸੇ ਗ੍ਰੰਥ ਵਿਚੋਂ ਕਰ ਕੇ ਸਾਡੇ ਪੇਸ਼ ਕਰ ਦੇਵੇ। ਵਿਦਵਾਨ ਦੀ ਪਦਵੀ ਉਤੇ ਸੁਸ਼ੋਭਿਤ ਹੋਣ ਲਈ ਇਹ ਜ਼ਰੂਰੀ ਹੋਵੇਗਾ ਕਿ ਉਹ ਤੁਲਨਾ ਤੇ ਟਾਕਰੇ ਦੇ ਹਥਿਆਰ ਅਪਣਾਏ। ਤੁਲਨਾ ਜਾਂ ਟਾਕਰੇ ਵਿਚ ਉਸ ਦੀ ਮਾਰ ਤੇ ਹੂੰਝ ਕਿੰਨੀ ਦੂਰ ਤਕ ਜਾਂਦੀ ਹੈ ? ਕੀ ਉਹ ਗੌਣ ਮਸਲਿਆਂ ਤਕ

ਪਹੁੰਚਦਾ ਹੈ ਕਿ ਮੂਲ ਤਕ ਜਾਂਦਾ ਹੈ ? ਕੀ ਉਸ ਦੀ ਪਕੜ ਜਾਂ ਹੁੰਝ ਵਿਚ ਬਲ ਜਾਂ ਵਿਸਤਾਰ ਦੇ ਗੁਣ ਹਨ ਕਿ ਨਹੀ ? ਇਹੀ ਗੁਣ ਸਿਧ ਕਰਨਗੇ ਕਿ ਕਿਸੇ ਰਚਨਾ ਵਿਚ ਚਾਹੇ ਉਹ ਸੰਕਲਨ ਹੀ ਕਿਉਂ ਨਾ ਹੋਵੇ ਵਿਦਵਤਾ ਹੈ ਕਿ ਨਹੀਂ । ਹੁਣ ਅਸੀਂ ਭਾਈ ਸਾਹਿਬ ਦੀਆਂ ਦੋਹਾਂ ਤਰ੍ਹਾਂ ਦੀਆਂ ਕਿਤਾਬਾਂ ਨੂੰ ਇਕ ਇਕ ਕਰ ਕੇ ਵਿਚਾਰਾਂਗੇ ਤਾਂ ਜੋ ਆਪਦੀ ਵਿਦਵਤਾ ਦਾ ਨਿਰਣਾ ਹੋ ਸਕੇ । ਸਭ ਤੋਂ ਪਹਿਲਾਂ ਲਦੋਏ ਤੱਥਾਂ ਬਾਰੇ ਜਾਣਕਾਰੀ ਦੇਂਦੀਆਂ ਪੁਸਤਕਾਂ :—

## ਗੁਰਛੰਦ ਦਿਵਾਕਰ

ਇਹ ਭਾਈ ਸਾਹਿਬ ਦੀਆਂ ਪ੍ਰਮਾਣਿਕ ਪੁਸਤਕਾਂ ਵਿਚੋਂ ਇਕ ਮੰਨੀ ਜਾਂਦੀ ਹੈ ਤੇ ਭਾਈ ਸਾਹਿਬ ਦੀ ਵਿਦਵਤਾ ਦੀ ਮੂੰਹੋਂ ਬੋਲਦੀ ਤਸਵੀਰ ਹੈ । ਇਸ ਪੁਸਤਕ ਦੀ ਭੂਮਿਕਾ ਵਿਚ ਭਾਈ ਸਾਹਿਬ ਨੇ ਲਿਖਿਆ ਹੈ :—

"ਚਾਹੇ ਪਿੰਗਲ ਰਿਸ਼ਿ ਦੇ ਸੂਤਰਾਂ ਦਾ ਆਧਾਰ ਲੈ ਕੇ ਅਨੇਕ ਕਵੀਆਂ ਨੇ ਅਨੰਤ ਛੰਦ ਗ੍ਰੰਥ ਲਿਖੇ ਹਨ, ਜਿਨ੍ਹਾਂ ਤੋਂ ਕਾਵਯ ਪ੍ਰੇਮੀਆਂ ਨੂੰ ਅਪਾਰ ਲਾਭ ਪਹੁੰਚਿਆ ਹੈ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ, ਭਾਈ ਨੰਦ ਲਾਲ, ਭਾਈ ਸੰਤੋਖ ਸਿੰਘ ਅਤੇ ਹੋਰ ਬਹੁਤੇ ਸਿੱਖ ਕਵੀਆਂ ਦੇ ਰਚੇ ਕਾਵਯ ਗ੍ਰੰਥਾਂ ਦੇ ਅਨੇਕ ਛੰਦ ਉਨ੍ਹਾਂ ਪੁਸਤਕਾਂ ਵਿਖੇ ਨਹੀਂ ਪਾਏ ਜਾਂਦੇ, ਅਰ ਜੋ ਕੁਛ ਮਿਲਦੇ ਭੀ ਹੈਨ, ਉਨ੍ਹਾਂ ਵਿਚੋਂ ਬਹੁਤਿਆਂ ਦਾ ਨਾਮਾਂਤਰ ਅਤੇ ਰੂਪਾਂਤਰ ਹੋਣ ਕਰਕੇ ਪਾਠਕਾਂ ਨੂੰ ਪਤਾ ਨਹੀਂ ਲਗ ਸਕਦਾ.. ਇਸ ਭਾਰੀ ਘਾਟੇ ਨੂੰ ਅਨੁਭਵ ਕਰ ਕੇ ਮੈਂ ਇਹ ਛੰਦ ਸ਼ਾਸਤ੍ਰ ਰਚਿਆ ਹੈ, ਜਿਸ ਤੋਂ ਸਿੱਖ ਕਾਵਯ ਦੇ ਛੰਦਾਂ ਦਾ ਪੂਰਣ ਗਯਾਨ ਹੋਵੇਗਾ ।"[4]

ਇਹ ਗ੍ਰੰਥ ਆਪ ਨੇ ਵਿਸ਼ਾਲ ਅਧਿਐਨ ਬਾਦ ਤਿਆਰ ਕੀਤਾ । ਭੂਮਿਕਾ ਵਿਚ ਆਪ ਨੇ ਅਨੇਕ ਗ੍ਰੰਥਾਂ ਦਾ ਹਵਾਲਾ ਦਿੱਤਾ ਹੈ, ਜਿਨ੍ਹਾਂ ਨੂੰ ਚੰਗੀ ਤਰ੍ਹਾਂ ਘੋਖਣ ਬਾਦ ਭਾਈ ਸਾਹਿਬ ਨੇ ਛੰਦ ਸ਼ਾਸਤਰ ਨਾਲ ਸੰਬੰਧਿਤ ਇਹ ਅਨਮੋਲ ਪੁਸਤਕ ਰਚੀ । ਸਹਾਇਕ ਪੁਸਤਕਾਂ ਦੀ ਸੂਚੀ ਇਸ ਤਰ੍ਹਾਂ ਹੈ :—

ਸ਼੍ਰੁਤ ਬੋਧ, ਹਦਾਯਕੁਲ ਬਲਗਤ, ਗਦ ਪ੍ਰਸ੍ਤਾਰ, ਗੁਲਜ਼ਾਰੇ ਸਖ਼ੁਨ, ਛੰਦ ਪ੍ਰਭਾਕਰ, ਛੰਦ ਮਾਲਾ, ਛੰਦ ਰਤਨਾਵਲੀ, ਛੰਦ ਬੋਧਿਨੀ, ਛੰਦਾਰਣਵ, ਛੰਦੋਨਿਧਿ, ਛੰਦੋ ਮੰਜਰੀ, ਛੰਦੋਬੋਧ, ਪਿੰਗਲ ਸਾਰ, ਪਿੰਗਲ ਦਰਪਣ, ਪ੍ਰਸ੍ਤਾਰ ਸੰਗ੍ਰਹਿ, ਰੂਪ ਦੀਪ, ਵਾਚਸਪਤਯ ਵ੍ਰਿਹਤ ਅਭਿਧਾਨ, ਵ੍ਰਿੱਤ ਦੀਪਿਕਾ ਅਤੇ ਵ੍ਰਿਤ ਰਤਨਾਕਰ ।

ਫੁਟ ਨੋਟਾਂ ਰਾਹੀਂ ਇਸ ਪੁਸਤਕ ਵਿਚ ਵੀ ਕਾਫ਼ੀ ਸਪਸ਼ਟੀਕਰਣ ਕੀਤੇ ਗਏ ਹਨ । ਆਪਣੀ ਗੱਲ ਨੂੰ ਸਿੱਧ ਕਰਨ ਲਈ ਭਾਈ ਸਾਹਿਬ ਨੇ ਸੰਸਕ੍ਰਿਤ ਸਾਹਿੱਤ ਵਿਚੋਂ ਉਦਾਹਰਣ ਦਿੱਤੇ ਹਨ, ਜਿਵੇਂ :—

रसात्मकं वाक्यं काव्यम्

---

1. ਭੂਮਿਕਾ ਪੰਨਾ 14, 15,

ਇਸ ਦਾ ਅਰਥ ਵੀ ਦਿੱਤਾ ਹੈ :—

"ਅਰਥਾਤ—ਰਸਮਯ ਵਾਕ੍ਯ ਕਾਵ੍ਯ ਹੈ ।"[1]

ਸਪਸ਼ਟਤਾ ਲਈ ਛੰਦ ਨੂੰ ਗੁਰਬਾਣੀ ਵਿਚੋਂ ਲਈਆਂ ਟੂਕਾਂ ਉੱਤੇ ਢੁਕਾ ਕੇ ਦਰਸਾਇਆ ਹੈ । ਜਿਵੇਂ ਇਕ ਥਾਂ ਆਪ ਨੇ ਲਿਖਿਆ ਹੈ :—

"ਜੋ ਪਦ ਅਰਥ ਦੀ ਪੁਸ਼ਟੀ ਲਈ ਬਾਰ ਬਾਰ ਵਰਤੀਂਦੇ ਹਨ ਅਥਵਾ ਪ੍ਰੇਮ, ਕ੍ਰੋਧ, ਸ਼ੋਕਾਦਿਕ ਦੇ ਅਸਰ ਕਰਕੇ ਚਿੱਤ ਦੀ ਪ੍ਰਬਲ ਇੱਛਾ ਜਿਨ੍ਹਾਂ ਦ੍ਵਾਰਾ ਪ੍ਰਗਟ ਕਰੀਦੀ ਹੈ, ਉਹ ਪੁਨਰੁਕਤਿ ਦੋਸ਼ ਵਿਚ ਨਹੀਂ ਆਉਂਦੇ, ਯਥਾ :—

ਪੜਿ ਪੜਿ ਗਡੀ ਲਦੀਐ ਪੜਿ ਪੜਿ ਭਰੀਐ ਖਾਤ

(ਵਾਰ ਆਸਾ)

ਅਰੁ

ਹਉ ਹਰਿ ਜਪ ਭਈ ਨਿਹਾਲ ਨਿਹਾਲ ਨਿਹਾਲ

(ਕਾਨੜਾ ਮ. 4)

ਤਥਾ

ਫੱਟ ਫੱਟ ਰਿਪੁ ਸੈਨ ਕੋ ਕੱਟ ਕੱਟ ਕਰ ਸੀਸ

ਐਸੀ ਪਦਰਚਨਾ ਦਾ ਨਾਮ "ਵੀਪਸਾ" ਹੈ ।[2]

ਇਸ ਪੁਸਤਕ ਵਿਚ ਭਾਈ ਸਾਹਿਬ ਨੇ ਉਹ ਸਾਰੇ ਛੰਦ ਸ਼ਾਮਲ ਕੀਤੇ ਹਨ ਜਿਨ੍ਹਾਂ ਦੀ ਪੰਜਾਬੀ ਵਿਚ ਵਰਤੋਂ ਹੁੰਦੀ ਹੈ । ਸੰਸਕ੍ਰਿਤ, ਪੰਜਾਬੀ, ਫ਼ਾਰਸੀ ਛੰਦ ਦਾ ਪੂਰਾ ਵੇਰਵਾ ਦਿੱਤਾ ਹੈ । ਪੰਜਾਬੀ ਵਿਚ ਪ੍ਰਚਲਿਤ ਕੋਈ ਅਜਿਹਾ ਛੰਦ ਨਹੀਂ ਜੋ ਆਪ ਦੀ ਰਚਨਾ ਵਿਚ ਨਾ ਹੋਵੇ ।

## ਗੁਰਸ਼ਬਦਾਲੰਕਾਰ

ਇਸ ਪੁਸਤਕ ਦੀ ਭੂਮਿਕਾ ਵਿਚ ਭਾਈ ਸਾਹਿਬ ਨੇ ਲਿਖਿਆ ਹੈ —

"ਗੁਰਬਾਣੀ ਅਤੇ ਸਿੱਖ ਕਵੀਆਂ ਦਾ ਕਾਵ੍ਯ, ਸਾਹਿਤ੍ਯ ਦਾ ਅਗਾਧ ਸਮੁੰਦਰ ਹੈ, ਕੇਵਲ ਯਤਨ ਨਾਲ ਰਤਨ ਕੱਢ ਕੇ ਦਿਖਾਉਣ ਦੀ ਜ਼ਰੂਰਤ ਹੈ । ਇਸ ਤੋਂ ਪਹਿਲਾਂ "ਗੁਰਛੰਦ ਦਿਵਾਕਰ" ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਆਦਿ ਗ੍ਰੰਥਾਂ ਦੇ ਛੰਦਾਂ ਦਾ ਗ੍ਯਾਨ ਉੱਤਮ ਰੀਤਿ ਨਾਲ ਕਰਾਯਾ ਗਯਾ ਹੈ, ਜੋ ਕਾਵ੍ਯ ਦਾ ਮੂਲ ਹੈ ਹੁਣ "ਗੁਰ ਸ਼ਬਦਾਲੰਕਾਰ" ਦ੍ਵਾਰਾ ਅਲੰਕਾਰਾਂ ਦਾ ਨਿਰਣਯ ਕੀਤਾ ਜਾਂਦਾ ਹੈ ।[3]

ਇਸ ਪੁਸਤਕ ਵਿਚ ਵੀ ਗੁਰਛੰਦ ਦਿਵਾਕਰ ਵਾਂਗ ਵਿਸ਼ਾਲ ਅਧਿਐਨ ਤੋਂ ਬਾਅਦ

1. ਗੁਰਛੰਦ ਦਿਵਾਕਰ, ਪੰਨਾ 34
2. ਗੁਰਛੰਦ ਦਿਵਾਕਰ, ਪੰਨਾ 37
3. ਗੁਰ ਸ਼ਬਦਾਲੰਕਾਰ, ਭੂਮਿਕਾ, ਪੰਨਾ 'ਅ'

ਭਾਈ ਸਾਹਿਬ ਨੇ ਆਪਣੇ ਵਿਚਾਰ ਪੇਸ਼ ਕੀਤੇ ਹਨ ।[1]

ਭਾਈ ਸਾਹਿਬ ਨੇ ਆਪਣੇ ਕਾਵਿ-ਟੋਟਿਆਂ ਵਿਚ ਅਲੰਕਾਰਾਂ ਦੀ ਸੁੰਦਰ ਵਰਤੋਂ ਕੀਤੀ ਹੈ । ਭੂਮਿਕਾ ਦੇ ਮੁੱਢ ਵਿਚ ਹੀ ਇਹ ਕਾਵਿ-ਟੋਟਾ ਹੈ, ਜਿਸ ਵਿਚ ਉਪਮਾ ਅਲੰਕਾਰ ਦੀ ਅਤਿ ਢੁਕਵੀਂ ਵਰਤੋਂ ਹੈ :—

ਯਦਯਪਿ ਹੈ ਨਖਸ਼ਿਖ ਰੂਪ ਭਰੀ ਨਵਬਾਲਾ
ਭੂਖਨ ਵਸਨਹੀਨ ਸ਼ੋਭਾ ਨਹੀਂ ਪਾਵਈ,
ਸੂਪਕਾਰ ਚਤੁਰ ਤੇ ਤਯਾਰ ਕੀਨੇ ਭੱਖ ਭੋਜ
ਨਮਕ ਵਿਹੀਨ ਆਖੇ ਰਸ ਨਹਿ ਆਵਈ,
ਨ੍ਰਿਤਯ ਗੀਤ ਮਹਿ ਅਤਿ ਨਿਪੁਨ ਕੀ ਰਾਗਵਿਦਯਾ
ਮੀਠੇ ਕੰਠ ਬਿਨਾ ਨੈਕ ਕਿਸੇ ਨਹਿ ਭਾਵਈ,
ਤੈਸੇ ਕਵਿਬਾਨੀ ਚਤੁਰਾਈ ਪੰਡਿਤਾਈ ਭਰੀ
ਰਹਿਤਾਲੰਕਾਰ ਨਹੀਂ ਚਿੱਤ ਹਰਾਸਾਵਈ"[2]

ਅਲੰਕਾਰ ਨੂੰ ਪੂਰਨ ਰੂਪ ਵਿਚ ਸਪਸ਼ਟ ਕਰਨ ਲਈ ਭਾਈ ਸਾਹਿਬ ਨੇ ਲੋੜੀਂਦੇ ਉਦਾਹਰਣ ਦਿਤੇ ਹਨ । ਕਿਤਾਬਾਂ ਵਿਚ ਦਿਤੇ ਅਲੰਕਾਰਾਂ ਦੇ ਲੱਛਣ ਨੂੰ ਵਰਣਿਤ ਕਰਨਾ ਬਹੁਤ ਸੌਖਾ ਹੁੰਦਾ ਹੈ ਤੇ ਵਿਦਿਆਰਥੀ ਅਲੰਕਾਰਾਂ ਜਾਂ ਛੰਦਾਂ ਬਾਰੇ ਖੂਬ ਜ਼ੋਰ ਨਾਲ ਘੋਟਾ ਲਾ ਕੇ ਯਾਦ ਕਰ ਛੱਡਦੇ ਹਨ, ਪਰ ਜਦੋਂ ਕਿਸੇ ਦਿੱਤੀ ਹੋਈ ਰਚਨਾ ਵਿਚੋਂ ਅਲੰਕਾਰ ਲੱਭਣ ਦੀ ਗੱਲ ਆਉਂਦੀ ਹੈ ਤਾਂ ਉਸ ਵੇਲੇ ਆਸ ਪਾਸ ਝਾਕਣਾ ਸ਼ੁਰੂ ਕਰ ਦਿੰਦੇ ਹਨ ।

ਭਾਈ ਸਾਹਿਬ ਦੀ ਵੱਡੀ ਖੂਬੀ ਇਹ ਹੈ ਕਿ ਇਨ੍ਹਾ ਨੇ ਅਲੰਕਾਰਾਂ ਦੇ ਲੱਛਣ ਕੇਵਲ ਘੋਟੇ ਨਾਲ ਹੀ ਚੇਤੇ ਨਹੀਂ ਸਨ ਕੀਤੇ ਹੋਏ ਬਲਕਿ ਉਨ੍ਹਾਂ ਦੀ ਆਤਮਾ ਤਕ ਪਹੁੰਚੇ ਹੋਏ ਸਨ ਜਿਸ ਕਰਕੇ ਉਨ੍ਹਾਂ ਨੂੰ ਕਿਸੇ ਵੀ ਰਚਨਾ ਵਿਚੋਂ ਅਲੰਕਾਰ ਲੱਭਣ ਦੀ ਮੁਸ਼ਕਿਲ ਪੇਸ਼ ਨਹੀਂ ਆਈ । ਜਿਵੇਂ ਅਨਸਵਰ ਅਲੰਕਾਰ ਬਾਰੇ ਲਿਖਿਆ ਹੈ :—

"ਕਿਸੀ ਕਰਮ ਕਾ ਸਮਯ ਸਿਰ ਕਰਣਾ ਛੱਡ ਕੇ, ਬੇ ਮੌਕੇ ਕੀਤਾ ਜਾਣਾ ਜਿਸ ਵਿਖੇ ਵਰਣਨ ਹੋਵੇ, ਉਹ "ਅਨਸਵਰ" ਅਲੰਕਾਰ ਹੈ ।

ਉਦਾਹਰਣ :—

ਸੂਕੇ ਸਰਵਰ ਪਾਲ ਬੰਧਾਵੈ,
ਲੂਣੇ ਖੇਤ ਹਥਿ ਵਾਰ ਕਰੈ,
ਆਇਓ ਚੋਰ ਤੁਰੰਤਹਿ ਲੈ ਗਇਓ,
ਮੇਰੀ ਰਾਖਤ ਮੁਗਧ ਫਿਰੈ,

1. ਵੇਖੋ ਕਾਂਡ ਤੀਜਾ, ਰਚਨਾਵਾਂ, ਪੰਨਾ 24
2. ਗੁਰ ਸ਼ਬਦਾਲੰਕਾਰ ਭੂਮਿਕਾ, ਪੰਨਾ '੬'

ਜਿਹਵਾ ਬਚਨ ਸੁਧ ਨਹੀਂ ਨਿਕਸੈ,
ਤਬ ਰੇ ਧਰਮ ਕੀ ਆਸ ਕਰੇ ।"

(ਆਸਾ ਕਬੀਰ)[1]

ਇਸੇ ਪ੍ਰਕਾਰ ਉੱਲੇਖ ਅਲੰਕਾਰ ਦੀ ਉਦਾਹਰਣ ਵੇਖੋ :—

"ਇਕ ਹੀ ਵਸਤੂ ਨੂੰ ਅਨੇਕ ਪੁਰਸ਼ ਆਪਣੀ ਆਪਣੀ ਭਾਵਨਾ ਅਨੁਸਾਰ ਜੇ ਭਿੰਨ ਭਿੰਨ ਰੂਪ ਕਲਪਣ, ਤਦ "ਉਲੇਖ" ਅਲੰਕਾਰ ਹੈ,

ਉਦਾਹਰਣ :—

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ,
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰ ਕੋਮਾ,
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰ ਦਾਤਾ,
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ,
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ,
ਗ੍ਰਸਤਨ ਮੇ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ,
ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ,
ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ

(ਗੂਜਰੀ ਅ: ਮ: 5)[2]

ਇਸ ਤਰ੍ਹਾਂ ਇਹ ਇਕੋ ਇੱਕ ਗ੍ਰੰਥ ਹੈ ਜੋ ਸਾਹਿਤ ਅਲੋਚਨਾ ਦੀ ਇਕ ਪਰੰਪਰਾਗਤ ਭਾਰਤੀ ਰੀਤੀ ਨੂੰ ਬੜੀ ਸੰਪੂਰਣਤਾ ਤੇ ਨਿਪੁੰਨਤਾ ਨਾਲ ਗੁਰਬਾਣੀ ਉੱਤੇ ਲਾਗੂ ਕਰ ਕੇ ਪੇਸ਼ ਕਰਦਾ ਹੈ ।

## ਅਨੇਕਾਰਥ ਕੋਸ਼

ਭਾਈ ਸਾਹਿਬ ਨੇ ਸ੍ਰੀ ਨੰਦ ਦਾਸ ਦੇ ਅਨੇਕਾਰਥ ਕੋਸ਼ ਦੀਆਂ ਅੱਡ ਅੱਡ ਛਾਪਾਂ ਦਾ ਜ਼ਿਕਰ ਇਸ ਗ੍ਰੰਥ ਦੀ ਭੂਮਿਕਾ ਵਿਚ ਕਰਦਿਆਂ ਲਿਖਿਆ ਹੈ:—

"ਲਿਖਾਰੀਆਂ ਨੇ ਆਪਣੀ ਅਵਿਦਜਾ ਕਾਰਣ ਇਸ ਦਾ ਪਾਠ ਬਹੁਤ ਹੀ ਅਸ਼ੁੱਧ ਕਰ ਦਿੱਤਾ ਹੈ । ਕਈ ਵਿਦਵਾਨਾਂ ਨੇ ਅਲੰਕਾਰਾਂ ਨੂੰ ਸੋਧ ਕੇ ਜੋ ਛਾਪਿਆ ਹੈ, ਉਹ ਭੀ ਸ਼ੁੱਧ ਨਹੀਂ ਕਹਿਆ ਜਾ ਸਕਦਾ ।"

ਇਨ੍ਹਾਂ ਸ਼ਬਦਾਂ ਤੋਂ ਭਾਈ ਸਾਹਿਬ ਦੇ ਮਨ ਵਿਚ ਸ਼ੁੱਧ ਸਰੂਪ ਦੀ ਜੋ ਮਾਨਤਾ ਸੀ ਤੇ ਜਿਸ ਤਰ੍ਹਾਂ ਦਾ ਸ਼ੁੱਧਤਾ ਦਾ ਆਦਰ ਚਾਹੀਦਾ ਹੈ ਉਸ ਦਾ ਸੰਕਲਪ ਸਾਡੇ ਸਾਹਮਣੇ ਪੇਸ਼ ਕੀਤਾ । ਕਿਤਾਬ ਦਾ ਮਤਨ (text) ਵੇਖਿਆਂ ਇਹ ਸਿੱਧ ਹੁੰਦਾ ਹੈ ਕਿ ਭਾਈ ਸਾਹਿਬ ਨੇ ਸਚਮੁਚ ਆਪਣੇ ਗ੍ਰੰਥ ਵਿਚ ਪਰਮ ਸ਼ੁੱਧਤਾ ਲਿਆਉਣ ਦਾ ਸਫ਼ਲ ਜਤਨ ਕੀਤਾ ਹੈ ।

1. ਗੁਰਸ਼ਬਦਾਲੰਕਾਰ, ਪੰਨਾ 33.
2. ਗੁਰਸ਼ਬਦਾਲੰਕਾਰ, ਪੰਨਾ 14.

ਜਿੱਥੇ ਅਰਥ ਦਿਤੇ ਹਨ ਉੱਥੇ ਲੋੜ ਪੈਣ ਤੇ ਬਰੈਕਟਾਂ ਵਿਚ ਵਿਆਖਿਆ ਵੀ ਦੇ ਦਿਤੀ ਹੈ।

'ਉਡੁ' ਦਾ ਅਰਥ ਨੰਦ ਦਾਸ ਜੀ ਨੇ ਵਿਹੰਗ ਦਿਤਾ ਹੈ। ਦੂਜੇ 'ਨਛਤਗਨ' ਤੇ ਤੀਜੇ 'ਕੇਵਰਤਕ' ਅਰਥ ਦਿਤਾ ਹੈ। ਭਾਈ ਸਾਹਿਬ ਇਸ ਦਾ ਅਰਥ ਇਉਂ ਲਿਖਦੇ ਹਨ :—

"ਉਡੁ ਦਾ ਅਰਥ ਹੈ ਪੰਛੀ, ਸਿਤਾਰੇ (ਤਾਰੇ), ਕੇਵਟ (ਮਲਾਹ)"[1] ਇਸੇ ਤਰ੍ਹਾਂ ਜਿਥੇ 'ਅਰਜਨ' ਦੇ ਅਰਥ ਦਿਤੇ ਹਨ ਉਥੇ ਲਿਖਿਆ ਹੈ :—

"......ਪੰਡੁਰਾਜਾ ਦਾ ਪੁਤਰ (ਯੁਧਿਸ਼ਟਰ ਦਾ ਭਾਈ)[2]

"ਅਵਤੰਸ ਦੇ ਅਰਥਾਂ ਵਿਚ ਲਿਖਿਆ ਹੈ :—

'ਮੁਕਟ' ਤੇ ਅੱਗੇਂ ਬ੍ਰੈਕਟਾਂ ਵਿਚ ਫੇਰ ਲਿਖਿਆ ਹੈ :—

(ਤਾਜ)[3]

ਪਰਿਘ' ਸ਼ਬਦ ਦੇ ਅਰਥ ਦਿਤੇ ਹਨ :—

"ਸੂਰਯ ਅਤੇ ਚੰਦ ਦਾ ਪਰਿਵਾਰ" ਨਾਲ ਹੀ ਬਰੈਕਟਾਂ ਵਿਚ (halo) ਲਿਖਿਆ ਵੀ ਮਿਲਦਾ ਹੈ।[4]

ਜਿੱਥੇ "ਕਲਪ" ਦੇ ਅਰਥ ਕੀਤੇ ਹਨ ਤੇ ਦੱਸਿਆ ਹੈ ਕਿ ਕਲਪ ਦਾ ਮਤਲਬ "ਬ੍ਰਹਮਾ ਦਾ ਦਿਨ" ਹੁੰਦਾ ਹੈ", ਉਥੇ ਫੁਟਨੋਟ ਵਿਚ ਦੱਸਿਆ ਹੈ :—

"4320000000 ਵਰ੍ਹੇ ਦਾ ਸਮਾਂ"[5]

"ਪਤ੍ਰੀ" ਦੇ ਅੱਗੇ ਉਸ ਦਾ ਸੰਸਕ੍ਰਿਤ ਰੂਪ पत्रिन्

ਤੇ "ਪਯ ਦਾ पयस् ਦਿੱਤਾ ਹੈ। ਇਸੇ ਤਰ੍ਹਾ

"ਮੰਥੀ ਦੇ ਨਾਲ मन्थिन् "ਵਯ" ਨਾਲ व्यस्'

ਤੇ "ਵਾਜੀ" ਨਾਲ वाजिन् ਵੀ ਦਿੱਤੇ ਹਨ।

ਸ਼ਬਦਾਂ ਦੇ ਸੰਸਕ੍ਰਿਤ ਮੂਲ ਦਾ ਦਿਤਾ ਜਾਣਾ ਸਾਡੇ ਖ਼ਿਆਲ ਵਿਚ ਬੜਾ ਜ਼ਰੂਰੀ

---

1. ਅਨੇਕਾਰਥ ਕੋਸ਼, ਪੰਨਾ 2
2. ,, ,, ,, 3
3. ,, ,, ,, 3
4. ,, ,, ,, 31
5. ,, ,, ,, 12
6. ,, ,, ,, 30
7. ,, ,, ,, 31
8. ,, ,, ,, 40

ਸੀ ਕਿਉਂਕਿ ਸੰਸਕ੍ਰਿਤ ਦੇ ਵਿਆਕਰਣ ਅਨੁਸਾਰ ਅੰਤਿਮ ਰੂਪ ਨਾਮ, ਪੁਲਿੰਗਵਾਦੀ ਜਾਂ ਇਸਤ੍ਰੀਲਿੰਗਵਾਦੀ ਵਰਤਣ ਲਗਦੇ ਹਨ, ਉਹ ਪੰਜਾਬੀ ਜਾਂ ਹਿੰਦੀ ਵਿਚ ਨਹੀਂ ਲਗਦੇ । ਜਿਸ ਤਰ੍ਹਾਂ ਯੂਨਾਨੀ ਭਾਸ਼ਾ ਦੇ 'ਪੁਰੁਸ' ਨੂੰ ਅਸੀਂ ਸਾਰੇ ਹਿੰਦੋਸਤਾਨੀ 'ਪੋਰਸ' ਹੀ ਆਖਣ ਲੱਗ ਪਏ ਹਾਂ ਹਾਲਾਂ ਕਿ ਰਾਜੇ ਦਾ ਨਾਂ ਸਾਡੀ ਭਾਸ਼ਾ ਅਨੁਸਾਰ 'ਪੁਰੁ' ਹੋਵੇਗਾ ਤੇ 'ਪੁਰਸ' ਵਿਚ ਅੰਤਿਮ 'ਅਸ' ਕੇਵਲ ਸੰਗਿਆਵਾਚੀ ਹੀ ਹੈ ।

ਭਾਈ ਸਾਹਿਬ ਨੇ ਇਸ ਤਰ੍ਹਾਂ ਦੀ ਭੁੱਲ ਨੂੰ ਸੰਸਕ੍ਰਿਤ ਮੂਲ ਦੇ ਕੇ ਹਟਾਉਣ ਦਾ ਯਤਨ ਕੀਤਾ ।

## ਨਾਮ ਮਾਲਾ ਕੋਸ਼

ਅਨੇਕਾਰਥ ਕੋਸ਼ ਦੀ ਤਰ੍ਹਾਂ 'ਨਾਮ ਮਾਲਾ ਕੋਸ਼' ਵੀ ਪ੍ਰਸਿੱਧ ਕਵੀ ਨੰਦ ਦਾਸ ਦੀ ਹੀ ਰਚਨਾ ਹੈ ਤੇ ਪਹਿਲੇ ਗ੍ਰੰਥ ਦੀ ਤਰ੍ਹਾਂ ਇਹ ਵੀ ਸੁਦਰਸਨ ਪ੍ਰੈਸ ਅੰਮ੍ਰਿਤਸਰ ਵਿਚ ਲਾਲਾ ਧਨੀ ਰਾਮ 'ਚਾਤ੍ਰਿਕ' ਪਾਸੋਂ ਛਪਵਾਇਆ ਗਿਆ ਕਿਉਂਕਿ ਲਾਲਾ ਜੀ ਨੇ ਭਾਈ ਕਾਨ੍ਹ ਸਿੰਘ ਦੀਆਂ ਲੋੜਾਂ ਨੂੰ ਮੁੱਖ ਰਖ ਕੇ ਆਪਣੀ ਫਾਊਂਡਰੀ ਵਿਚ ਬਹੁਤ ਸਾਰੇ ਨਵੇਂ ਅੱਖਰ ਤਿਆਰ ਕਰਵਾ ਲਏ ਸਨ ।

ਇਸ ਗ੍ਰੰਥ ਵਿਚ ਪਰਯਾਇ (Synonym) ਇੱਕਠੇ ਕੀਤੇ ਮਿਲਦੇ ਹਨ । ਇਸ ਗ੍ਰੰਥ ਦੀ ਭੂਮਿਕਾ ਵਿਚੋਂ ਵੀ ਇਹ ਗੱਲ ਚੰਗੀ ਤਰ੍ਹਾਂ ਪ੍ਰਗਟ ਹੁੰਦੀ ਹੈ ਕਿ ਭਾਈ ਸਾਹਿਬ ਦੀ ਘਾਲ ਦੇ ਪਿਛੇ ਵੱਡਾ ਫ਼ਿਕਰ ਇਹੀ ਕੰਮ ਕਰ ਰਿਹਾ ਹੈ ਕਿ ਕਿਸੇ ਤਰ੍ਹਾਂ ਅਸ਼ੁੱਧੀਆਂ ਤੋਂ ਛੁਟਕਾਰਾ ਮਿਲ ਜਾਏ । ਉਨ੍ਹਾਂ ਦਾ ਕਥਨ ਹੈ :—

"ਇਹ ਕੋਸ਼ ਭੀ ਅਨੇਕਾਰਥ ਵਾਂਗ ਅਗਿਆਨੀ ਲਿਖਾਰੀਆਂ ਨੇ ਇਤਨਾ ਵਿਗਾੜਿਆ ਕਿ ਬਹੁਤ ਸ਼ਬਦਾਂ ਦਾ ਮੂਲ ਸਮਝਣਾ ਔਖਾ ਹੋ ਗਿਆ ਸੀ । ਪੰਜਾਬੀ ਕਲਮੀ ਕਾਪੀਆਂ ਦਾ ਤਾਂ ਕੀ ਕਹਿਣਾ ਹੈ ? ਹਿੰਦੀ ਵਿਚ ਲਛਮੀ ਵੈਂਕਟੇਸ਼੍ਵਰ ਪ੍ਰੈਸ ਮੁੰਬਈ ਵਿਚ ਸੰਵਤ 1980 ਦੀ ਛਪੀ ਅਤੇ ਲਹਰੀ ਪ੍ਰੈਸ ਬਨਾਰਸ ਤੋਂ ਪ੍ਰਕਾਸ਼ਿਤ ਹੋਈ ਸੰਨ 1914 ਦੀ "ਨਾਮ ਮਾਲਾ" ਭੀ ਅਨੰਤ ਅਸ਼ੁੱਧੀਆਂ ਨਾਲ ਭਰੀ ਹੋਈ ਹੈ ।

ਵਿਦਯਾ ਅਭ੍ਯਾਸੀ ਅਤੇ ਕਵੀਆਂ ਦੇ ਹਿੱਤ ਲਈ ਮੈਂ ਮਹਾ ਪ੍ਰਯਤਨ ਕਰ ਕੇ ਇਸ ਕੋਸ਼ ਨੂੰ ਸ਼ੁੱਧ ਕੀਤਾ, ਅਤੇ ਬਹੁਤੇ ਨਵੇਂ ਸ਼ਬਦ ਮਿਲਾ ਕੇ ਮੁਕੰਮਲ ਕਰ ਦਿੱਤਾ ਹੈ ਅਤੇ ਗ੍ਰੰਥ ਦੇ ਅੰਤ ਵਿਚ ਅੱਖਰ ਕ੍ਰਮ ਅਨੁਸਾਰ ਤਤਕਰਾ ਦੇ ਕੇ, ਹਰੇਕ ਵਸਤੂ ਦੇ ਨਾਮ ਸਪਸ਼ਟ ਕਰ ਦਿਤੇ ਹਨ, ਜਿਸ ਤੋਂ ਪਾਠਕ ਨੂੰ, ਛੰਦਾਂ ਵਿਚ ਲਿਖੇ ਨਾਮਾਂ ਬਾਬਤ ਕਿਸੇ ਪ੍ਰਕਾਰ ਦਾ ਭ੍ਰਮ ਨਾ ਰਹੇ ।"[1]

ਸਪਸ਼ਟ ਹੈ ਕਿ ਭਾਈ ਸਾਹਿਬ ਦੀ ਇਕੋ ਇਕ ਲਾਲਸਾ ਹੈ ਕਿ ਕਿਸੇ ਤਰ੍ਹਾਂ ਭਰਮ ਦੂਰ ਹੋਵੇ ਤੇ ਸਪਸ਼ਟੀਕਰਣ ਇਸ ਤਰ੍ਹਾਂ ਦਾ ਹੋਵੇ ਕਿ ਗੱਲ ਵਧ ਤੋਂ ਵਧ ਸਾਫ਼ ਹੋ ਜਾਏ ।

1. ਨਾਮ ਮਾਲਾ ਕੋਸ਼—ਭੂਮਿਕਾ ਪੰਨਾ 'ਅ'

ਭਾਈ ਸਾਹਿਬ ਦੀ ਮਿਹਨਤ ਦੀ ਦਾਦ ਦੇਣੀ ਚਾਹੀਦੀ ਹੈ ਕਿ ਉਨ੍ਹਾਂ ਜਿਥੋਂ ਨੂੰ ਵੀ ਕਿਤੇਂ ਸਪਸ਼ਟੀਕਰਣ ਬਾਰੇ ਕੁਝ ਲਿਖਿਆ ਹੈ ਉਥੋਂ ਹੀ ਉਸ ਨੇ ਕੁਝ ਲੈਣ ਲਈ ਹੰਭਲਾ ਮਾਰਿਆ ਹੈ, ਜਿਸ ਨਾਲ ਉਨ੍ਹਾਂ ਦਾ ਮੰਤਵ ਵਧ ਤੋਂ ਵਧ ਸਪਸ਼ਟ ਹੋ ਜਾਏ ।

ਇਸ ਗ੍ਰੰਥ ਵਿਚ ਵੀ ਪਹਿਲਾਂ ਸ਼ਬਦਾਂ ਦੇ ਅਰਥ ਬਰੈਕਟਾਂ ਵਿਚ ਦਿੱਤੇ ਹਨ ਜਿਵੇ :—

"ਧੂਰਤ" (ਵੰਚਕ), "ਕੁਰੰਗ" (ਹਰਿਣ), "ਪਾਸ਼ਾਣ" (ਪੱਥਰ), "ਨੌਕਾ" (ਕਿਸ਼ਤੀ),[1] "ਵਾਣ" (ਤੀਰ)[2] "ਰਜਨੀ" (ਰਾਤ੍ਰੀ)[3] ਆਦਿ । ਨਾ ਕੇਵਲ ਇਤਨਾ ਹੀ ਸਗੋਂ ਕਈ ਸ਼ਬਦਾਂ ਦੇ ਪ੍ਰਚਲਿਤ ਅੰਗਰੇਜ਼ੀ ਅਤੇ ਤਕਨੀਕੀ ਲਾਤੀਨੀ ਜਾ ਯੂਨਾਨੀ ਸ਼ਬਦ ਵੀ ਦਿੱਤੇ ਹਨ ਤਾਂ ਜੋ ਕਿਸੇ ਵੀ ਪ੍ਰਕਾਰ ਦਾ ਕੋਈ ਭਰਮ ਨਾ ਰਹਿ ਜਾਵੇ । ਜਿਸ ਤਰ੍ਹਾਂ :—

| | |
|---|---|
| "ਚੰਦਨ" | Sandal (Santalum album)[4] |
| "ਕਮਲ" | Lotus (Nelumbium speciosum)[5] |
| "ਹਰਿਦ੍ਰਾ" (ਹਲਦੀ) | Turmeric (Curcumalonga)[6] |
| "ਪਪੀਹਾ" | The pied Cuckoo (Cuculus Melano lencos)[7] |
| "ਨਾਰਿਯਲ" | Cocoanut (Cocus Nucifera)[8] |
| "ਚਮੇਲੀ" | Jasmine (Jasminum grandiflorum)[9] |

ਜਿਸ ਵਿਧੀ ਅਨੁਸਾਰ ਇਸ ਕੋਸ਼ ਦੇ ਮੂਲ ਵਿਚ ਸ਼ਬਦ ਤੇ ਅਰਥ ਦਿੱਤੇ ਗਏ ਹਨ । ਉਹ ਅੱਖਰ ਕ੍ਰਮ ਅਨੁਸਾਰ ਨਹੀਂ ਅਤੇ ਸ਼ਬਦ ਲੱਭਣ ਵਿਚ ਔਖ ਹੁੰਦੀ ਹੈ । ਪਰ ਭਾਈ ਸਾਹਿਬ ਨੇ ਇਸ ਔਖ ਨੂੰ ਦੂਰ ਕਰਨ ਲਈ ਅੰਤ ਉਤੇ ਇਕ ਸੂਚੀ ਪੱਤਰ ਜਾਂ ਤਤਕਰਾ ਜੋੜ ਦਿੱਤਾ ਹੈ, ਜਿਸ ਦੇ ਮੁੱਢ ਵਿਚ ਆਪ ਨੇ ਲਿਖਿਆ ਹੈ :—

"ਕਵਿ ਨੰਦ ਦਾਸ ਨੇ ਸ੍ਰੀ ਰਾਧਾ ਦੇ ਮਾਨ ਪ੍ਰਸੰਗ ਤੇ ਨਾਮਾਂ ਦਾ ਸਿਲਸਿਲਾ ਮਨੋਹਰ ਰੀਤਿ ਨਾਲ ਜੋੜਿਆ, ਹੈ ਪਰ ਪਾਠਕਾਂ ਨੂੰ ਵਾਂਛਿਤ ਨਾਮ ਲੱਭਣ ਲਈ ਔਖ ਹੋਂਦਾ ਹੈ, ਇਸ ਵਾਸਤੇ ਵਰਤਮਾਨ ਕੋਸ਼ ਰੀਤਿ ਅਨੁਸਾਰ ਅੱਖਰ ਅਤੇ ਮਾਤ੍ਰਾ ਦੇ ਕ੍ਰਮ ਨਾਲ ਇਹ ਤਤਕਰਾ ਲਿਖਿਆ ਗਿਆ ਹੈ, ਅਰ ਤਤਕਰੇ ਵਿਚ ਨਾਮਾਂ ਦੇ ਮੁੱਢ ਦੋਹਰਿਆਂ ਦੇ ਨੰਬਰ

1. ਨਾਮ ਮਾਲਾ ਕੋਸ਼ ਪੰਨਾ 24
2. ,, ,, ,, ,, 28
3. ,, ,, ,, ,, 31
4. ,, ,, ,, ,, 26
5. ,, ,, ,, ,, 18
6. ,, ,, ,, ,, 14
7. ,, ,, ,, ,, 31
8. ,, ,, ,, ,, 41
9. ,, ,, ,, ,, 44

ਲਿਖ ਦਿੱਤੇ ਹਨ, ਜਿਸ ਤੋਂ ਮਲੂਮ ਹੋਵੇ ਕਿ ਇਹ ਨਾਮ ਇਸ ਨੰਬਰ ਦੇ ਦੋਹੇ ਵਿਚ ਹਨ, ਅਥਵਾ ਇਸ ਤੋਂ ਅਰੰਭ ਹੁੰਦੇ ਹਨ ।"[1]

ਇਸ ਦੇ ਨਾਲ ਇਕ ਹੋਰ ਵਾਧਾ ਇਹ ਕੀਤਾ ਹੈ ਕਿ ਛੰਦ ਦੀ ਚਾਲ ਸਹੀ ਰੱਖਣ ਲਈ ਜਿਹੜੇ ਸ਼ਬਦ ਜਾਂ ਨਾਮ ਪੂਰੇ ਨਹੀਂ ਸਨ ਆ ਸਕੇ ਉਨ੍ਹਾਂ ਨੂੰ ਸ਼ੁੱਧ ਰੂਪ ਵਿਚ ਲਿਖ ਦਿੱਤਾ ਹੈ, ਭਾਵੇਂ ਫੁਟ ਨੋਟਾਂ ਵਿਚ ਵੀ ਅਜਿਹਾ ਕਰਨ ਦਾ ਜਤਨ ਕੀਤਾ ਹੈ, ਜਿਵੇਂ :

"ਤੂਲ" ਸ਼ਬਦ ਨੂੰ ਫੁਟ ਨੋਟ ਵਿਚ ਸਪਸ਼ਟ ਕੀਤਾ ਹੈ :—

ਤੁਲਯ, ਸਮਾਨ[2]

ਇਸੇ ਤਰ੍ਹਾਂ "ਨਤੁ" ਸ਼ਬਦ ਦਾ ਫੁਟ ਨੋਟ ਵਿਚ ਸਪਸ਼ਟੀਕਰਣ ਕੀਤਾ ਹੈ :—

ਨਹੀਂ ਤਾਂ ।[3]

ਇੱਕ ਹੋਰ ਥਾਂ "ਭੋ" ਸ਼ਬਦ ਫੁਟ ਨੋਟ ਵਿਚ "ਭਯਾ, ਹੋ ਗਿਆ" ਦਰਸਾਇਆ ਹੈ ।[4]

## ਰੂਪਦੀਪ ਪਿੰਗਲ

ਭਾਈ ਸਾਹਿਬ ਦੀ ਅਜਿਹੀ ਹੀ ਇਕ ਹੋਰ ਰਚਨਾ ਹੈ "ਰੂਪਦੀਪ ਪਿੰਗਲ", ਜਿਸ ਨੂੰ ਭਾਈ ਸਾਹਿਬ ਨੇ ਸੋਧ ਕੇ ਸੰਪਾਦਿਤ ਕੀਤਾ ਹੈ । ਕਵੀ ਜੈ ਕ੍ਰਿਸਨ ਦਾਸ ਦੀ ਇਸ ਰਚਨਾ ਵਿਚ ਭਾਈ ਸਾਹਿਬ ਨੇ ਮਤਨ (text) ਤਾਂ ਸ਼ੁੱਧ ਰੂਪ ਵਿਚ ਦੇਣ ਦਾ ਯਤਨ ਕੀਤਾ ਹੀ ਹੈ, ਨਾਲ ਹੀ ਮੂਲ ਲੇਖਕ ਦੀਆਂ ਕਈ ਗਲਤ ਖਿਆਨੀਆਂ ਦੀ ਵੀ ਸੁਧਾਈ ਕੀਤੀ ਹੈ, ਜਿਵੇਂ ਹੇਠ ਲਿਖੇ ਫੁਟ ਨੋਟਾਂ ਵਿਚ ਆਪ ਨੇ ਲਿਖਿਆ ਹੈ :—

"ਕਵਿ ਜੈ ਕ੍ਰਿਸ਼੍ਨ ਦੀ ਭੁੱਲ ਹੈ, ਉੱਲਾਲ ਉਲੱਹਲਾ ਤੋਂ ਭਿੰਨ ਛੰਦ ਹੈ, ਅਰੁ ਉੱਲਾਲ ਦੀਆਂ ਤੁਕਾਂ ਛਪਯ ਦੇ ਅੰਤ ਹੋਯਾ ਕਰਦੀਆਂ ਹਨ ।"[5]

"ਕਵਿ ਜੈ ਕ੍ਰਿਸ਼੍ਨ ਨੇ ਅਨੁਪ੍ਰਾਸ ਦੀ ਥਾਂ ਯਮਕ ਸ਼ਬਦ ਵਰਤਿਆ ਹੈ, ਰੰਗੀ ਛੰਦ ਦੀ ਹਰੇਕ ਤੁਕ ਵਿਚ ਤਿੰਨ ਅਨੁਪ੍ਰਾਸ ਹੋਣੇ ਚਾਹੀਯੇ ।"[6]

"ਕਵਿ ਜੈ ਕ੍ਰਿਸ਼੍ਨ ਦੀ ਭੁੱਲ ਹੈ । ਇਹ ਛੰਦ ਮਨਹਰ ਹੈ, ਘਨਾਛਰੀ ਨਹੀਂ, ਘਨਾਛਰੀ ਬੱਤੀ ਅਕਰ ਦਾ ਹੁੰਦਾ ਹੈ ਅਰੁ ਅੰਤ ਲਘੁ ਹੋਯਾ ਕਰਦਾ ਹੈ ।"[7] ਇਸੇ ਪ੍ਰਕਾਰ ਜਿਥੇ ਵੀ ਕਿਤੇ ਗੁੰਝਲ ਪੈਂਦੀ ਹੈ ਵੇਖੀ ਉੱਥੇ ਹੀ ਸ਼ੰਕਾ ਦੂਰ ਕੀਤਾ ਹੈ ਅਜ ਕਲ੍ਹ ਦੇ ਸੰਪਾਦਕਾਂ ਵਾਂਗ ਚੁਪ ਨਹੀਂ ਸਾਧੀ ।

---

1. ਨਾਮ ਮਾਲਾ ਕੋਸ਼ ਪੰਨਾ 49
2. " " " " 40
3. " " " " 34
4. " " " " 45
5. ਰੂਪ ਦੀਪ ਪਿੰਗਲ ਪੰਨਾ 17
6. " " " " 18
7. " " " " 19

## ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼

ਮਹਾਨ ਕੋਸ਼ ਸੱਚ ਮੁੱਚ ਇਕ ਐਸੀ ਮਹਾਨ ਰਚਨਾ ਹੈ ਜੋ ਨਿੱਤ ਨਿੱਤ ਨਹੀਂ ਉਪਜਦੀ ਬਲਕਿ ਇਹ ਕਹਿਣਾ ਯੋਗ ਹੋਵੇਗਾ ਕਿ ਇਸ ਦੀ ਉਪਜ ਦੇ ਪਿਛੇ ਘੱਟ ਤੋਂ ਘੱਟ ਤਿੰਨ ਚਾਰ ਸੌ ਸਾਲ ਦੀ ਵਿਦਿਆ ਤੇ ਵਿਦਵਤਾ ਦੀ ਬੱਝਵੀਂ ਰਵਾਇਤ ਦਾ ਹੱਥ ਸੀ। ਇਕ ਇਕੱਲੇ ਵਿਦਵਾਨ ਦੇ ਮਨ ਵਿਚ ਇਸ ਪ੍ਰਕਾਰ ਦੀ ਰੀਝ ਪੈਦਾ ਹੋਈ ਕਿ ਗੁਰਮਤ ਦੇ ਸੰਪੂਰਣ ਸਾਗਰ ਨੂੰ ਸੰਪੂਰਣ ਪ੍ਰਮਾਣਿਕਤਾ ਨਾਲ ਇਕੋ ਕੁੱਜੇ ਵਿਚ ਬੰਦ ਕਰ ਲਿਆ ਜਾਏ। ਇਹ ਆਪਣੇ ਆਪ ਵਿਚ ਇਕ ਬੜੀ ਦਲੇਰ ਮਾਨਯੋਗ ਤੇ ਸੰਭਾਵਨਾ ਭਰੀ ਰੀਝ ਸੀ, ਤੇ ਬੇਹੱਦ ਖੁਸ਼ੀ ਦੀ ਗੱਲ ਹੈ ਕਿ ਇਸ ਰੀਝ ਦਾ ਸੁਪਨਾ ਲੈਣ ਵਾਲੇ ਮਹਾਣ ਵਿਦਵਾਨ ਭਾਈ ਕਾਨ੍ਹ ਸਿੰਘ ਜੀ ਦੇ ਜੀਊਂਦੇ ਜੀ ਇਹ ਪੂਰੀ ਹੋ ਗਈ।

ਮਹਾਨ ਕੋਸ਼ ਸਿਰਫ ਇਕ ਗ੍ਰੰਥ ਨਹੀਂ ਸਗੋਂ ਪ੍ਰਿੰਸੀਪਲ ਤੇਜਾ ਸਿੰਘ ਦੇ ਸਬਦਾਂ ਵਿਚ :

> "It is a whole library of literature on Sikhism.........One can not over eastimate the importance of such a work. It is the most valuable book on Sikhism produced in the modern days."[1]

ਪ੍ਰੋ: ਤੇਜਾ ਸਿੰਘ ਆਪ ਸਿੱਖ ਸਾਹਿੱਤ ਦੇ ਚੰਗੇ ਵਿਦਵਾਨ ਸਨ ਤੇ ਜਦੋਂ ਉਹ, ਇਸ ਗ੍ਰੰਥ ਦੀ ਭੂਮਿਕਾ ਵਿਚ ਇਹ ਕਹਿਣ ਕਿ 'ਸਿੱਖ ਗ੍ਰੰਥਾਂ ਤੇ ਇਤਿਹਾਸ ਬਾਰੇ ਭਾਈ ਸਾਹਿਬ ਦਾ ਗਿਆਨ ਬੜਾ ਦੀਰਘ ਤੇ ਬੇਮਿਸਾਲ ਹੈ' ਤਾਂ ਭਾਈ ਸਾਹਿਬ ਦੀ ਵਿਦਵਤਾ ਬਾਰੇ ਕਿਸੇ ਕਿਸਮ ਦਾ ਸ਼ੰਕਾ ਨਹੀਂ ਰਹਿ ਜਾਂਦਾ। ਇਸ ਵਿਦਵਤਾ ਬਾਰੇ ਮਹਾਨ ਕੋਸ਼ ਦੀ ਤਰਤੀਬ ਮੂੰਹੋਂ ਬੋਲਦੀ ਹੈ। ਪ੍ਰੋ: ਤੇਜਾ ਸਿੰਘ ਨੇ ਇਸ ਗ੍ਰੰਥ ਦੇ ਮੋਟੇ ਮੋਟੇ ਲੱਛਣਾਂ ਤੇ ਗੁਣਾਂ ਦਾ ਬਿਉਰਾ ਇਸ ਪ੍ਰਕਾਰ ਦਿੱਤਾ ਹੈ :

1. "All references to the Vedas and Shastras, The Bible, The Quran and other religious books are fully traced. The different religions and their respective terms and symbols are adequately dealt with 'Comments being made in a very liberal spirit without showing any trace of Sectarianism.
2. The historical references are explained concisely but exhaustively, advantage being taken of the most recent researches. The author does not hesitate to point out different errors of fact occuring in the standard works.
3. The geographical places especially those belonging to Sikh History, are located correctly, the most helpful part being the information about Gurdwaras illustrate with maps.

---

1. ਗੁਰ ਸ਼ਬਦ ਰਤਨਾਕਰ ਮਹਾਨ ਮਹਾਨ ਕੋਸ਼, ਪੰਨਾ 'ੳ'

4. The names of the trees and herbs are explained with corresponding botanical terms used in European Science.
5. The names of diseases and medicines have been so fully dealt with that one could gather a complete pharmacopoiea from it.
6. Names connected with natural philosophy have, as far as possible, been fully explained.
7. Musical and meterical systems are discussed comprehensively, and their distinctions are supported with quotations and authorities. The information given on porosody and Rhetoric is most complete and handy.
8. Metrical riddlles, so common in old literature, but now so difficult to understand, are also explained.
9. Each word is treated etymologically, and the different meanings, with apt illustrations, are given in Punjabi and Hindi under serial numbers.
10. It embodies more than seven thousands Arabic and Persian words. To show their correct, derivation and pronunciation, they are also given in the Persian characters. In like manner the Sanskrit words are given in the Devnagri characters.
11. The book is profusely illustrated with maps and pictures.

The book is first of its kind in Punjabi, and supplies a long felt want. It is not only an all inclusive work for ready reference but contains solid articles on great and historical topics connected with the Sikh history and Religion.[1]

ਜਿਸ ਕਿਸੇ ਸਮਕਾਲੀ ਵਿਦਵਾਨ ਨੇ ਭਾਈ ਸਾਹਿਬ ਦੇ ਇਸ ਗ੍ਰੰਥ ਬਾਰੇ ਕਲਮ ਚੁੱਕੀ ਉਸ ਨੇ ਭਾਈ ਸਾਹਿਬ ਦੀ ਵਿਦਵਤਾ ਨੂੰ ਪ੍ਰਣਾਮ ਕੀਤਾ ਹੈ । ਕੁੱਝ ਵਿਦਵਾਨਾਂ ਦੇ ਕਥਨ ਅੱਗੇ ਦਿੱਤੇ ਜਾਂਦੇ ਹਨ :

1. "... ... ... ... a comprehensive Dictionary of Guru Granth Sahib and other sacred and historical books of the Sikhs. This is a stupendous work..."[2]

---

1. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਭੂਮਿਕਾ, ਪੰਨਾ 'ੳ'
2. Bhai Bishan Das Puri, M.A.,P.E.S. Ex-Principal, Government College, Dharamsala, and Reporter on Books, Education Deptt. Punjab.

2. "... .. ... a remarkable service to the Sikh literary word."[1]
3. "... ... ... ... a store-house of information and gathered harvest of years of incersant labour..... a service not only to the Sikhs but to the Punjabi Language."[2]
4. " .. ... . ... It deals with all the words used in the Sikh Scriptures and the books of historical importance of the Sikhs in great detail full of instructive information..."[3]
5. "... ... ... ... this work of his will be useful not only to the Sikh community but also to all Punjabis general."[4]
6. "... ... ... I was very much impressed with meanings and explanations given for each word, its synonyms and the various sense in which it can be used, at the same time supporting it with quotations from different books of authority..."[5]
7. "... ... ... ...a comprehensive Encyclopaedia of Sikh literature and Historical books." comes topping over his previous work on Sikhism, prosody, Rhetoric etc.[6]
8. "Sardar Kahan Singh gives us an Encyclopaedia ..never been done before, and work would be found to be indispensable for all future study of the subject."[7]
9. "The book is worthy of the great scholar in every way."[8]
10. "It is a really Herculean task .. ... ... unique work."[9]
11. "... ... ... ... a scholarly work of geate work. No pains have been spared to make the work useful and easy of reference."[10]

---

1. (Bhai) Vir Singh
2. (Sir) Jogindera Singh
3. (S.B.Sir) Sunder Singh Majithia.
4. (Raja, Sir) Harnam Singh Ahluwalia.
5. (Raja Sir) Daljit Singh of Kapurthala.
6. Bhai Arjan Singh, O.B.E., S.B., Rais of Bagarian
7. Prof. Puran Singh
8. (Bhai) Jodh Singh, M.A., Prof. of Divinity.
9. (Bhai) Beant Singh, Giani B.A., Professor, Oriental College, Lahore.
10. Sardar Bahadur, Diwan Singh Duggal, Civil Surgeon.

ਇਹ ਮਹਾਨ ਗ੍ਰੰਥ, ਜੋ ਕੋਸ਼ ਵੀ ਹੈ ਤੇ ਇਤਿਹਾਸ ਵੀ, ਤੇ ਜੋ ਪ੍ਰਮਾਣਿਕਤਾ ਦੀਆਂ ਉੱਚੀਆਂ ਤੋਂ ਉੱਚੀਆਂ ਸਿਖਰਾਂ ਛੂੰਹਦਾ ਹੈ, ਸਦਾ ਭਾਈ ਸਾਹਿਬ ਦੀ ਵਿਦਵਤਾ ਦਾ ਰੋਸ਼ਨ ਨਮੂਨਾ ਬਣ ਕੇ ਜੀਵਤ ਰਹੇਗਾ ।

## ਨਾਟਕ ਭਾਵਾਰਥ ਦੀਪਿਕਾ

ਦੂਜੀ ਵੰਨਗੀ ਨਾਲ ਸੰਬੰਧਤ ਇਸ ਗ੍ਰੰਥ ਵਿਚ ਭਾਈ ਸਾਹਿਬ ਨੇ ਕਵੀ ਹਿਰਦੇ ਰਾਮ ਦੇ "ਹਨੂੰਮਾਨ ਨਾਟਕ" ਦੀ ਭਰਪੂਰ ਵਿਆਖਿਆ ਕੀਤੀ ਹੈ । ਇਹ ਪੁਰਾਤਨ ਨਾਟਕ ਦੇ ਨਾ ਕੇਵਲ ਅਰਥ ਹੀ ਕੀਤੇ ਹਨ ਸਗੋਂ ਗੁਰਮਤ ਵਿਚੋਂ ਉਦਾਹਰਣਾਂ ਦੇ ਕੇ ਸਪਸ਼ਟੀਕਰਣ ਕੀਤਾ ਹੈ ਜਿਵੇਂ :

"ਦੂਸਰਾ ਭਾਵ ਯੇਹ ਹੈ ਕਿ ਜੋ ਅਧਰਮ ਔਰ ਅਨੀਤੀ ਸੇ ਥੋੜੇ ਆਦਮੀਓਂ ਕੋ ਪਰਾਜਯ ਕਰਨੇ ਕੇ ਲੀਯੇ ਬਹੁਤ ਸੈਨਾ ਭੇਜਤਾ ਹੈ ਵੁਹ ਅਪਨੇ ਹੀ ਪਾਪ ਕੇ ਪ੍ਰਭਾਵ ਸੇ ਨਸ਼ਟ ਹੋ ਜਾਤਾ ਹੈ ਜੈਸੇ ਗੁਰੂ ਸਾਹਿਬ ਕੇ ਸਾਥ ਚਮਕੌਰ ਕੇ ਮਕਾਮ ਬਾਦਸ਼ਾਹੀ ਫੌਜ ਨੇ ਮੁਕਾਬਲਾ ਕੀਆ ਜਬਕਿ ਸਿਰਫ਼ ਚਾਲੀਸ ਸਿੱਖ ਗੁਰੂ ਸਾਹਿਬ ਕੇ ਸਾਥ ਥੇ । ਇਸਕਾ ਫਲ ਯੇਹ ਹੂਆ ਕਿ ਗੁਰੂ ਸਾਹਿਬ ਕੋ ਅਕਾਲ ਪੁਰਖ ਨੇ ਹਾਥ ਦੇਕਰ ਬਚਾਯਾ । ਔਰ ਜ਼ਾਲਮੋਂ ਕੋ ਨਾਸ ਕੀਆ ।"[1]

ਭਾਈ ਸਾਹਿਬ ਦਾ ਵਿਸ਼ਵਾਸ ਸੀ ਕਿ ਸਿਰਫ਼ ਕਿਸੇ ਗ੍ਰੰਥ ਦੇ ਮਤਨ ਦਾ ਜਾਣ ਲੈਣਾ ਹੀ ਕਾਫ਼ੀ ਨਹੀਂ ਸਗੋਂ ਉਸ ਵਿੱਚੋਂ ਕੁਝ ਸਿਖਿਆ ਪ੍ਰਾਪਤ ਕਰਕੇ ਉਸਨੂੰ ਅਮਲੀ ਜੀਵਨ ਵਿਚ ਅਪਨਾਉਣਾ ਚਾਹੀਦਾ ਹੈ । ਜਿਵੇਂ ਆਪ ਲਿਖਦੇ ਹਨ :—

"ਐ ਦੇਸ਼ ਭਾਈਓ, ਅਗਰ ਆਪਨੇ ਕੁਛ ਮੰਤ੍ਰੋਂ ਸੇ ਲਾਭ ਉਠਾਨਾ ਹੈ ਤੋ ਇਨ ਗ੍ਰੰਥੋਂ ਕੇ ਯਥਾਰਥ ਅਰਥ ਕੋ ਬਿਚਾਰ ਕਰ ਬ੍ਰਹਮ ਵਿਦਯਾ ਕੀ ਓਰ ਮਨ ਕੋ ਲਗਾਓ ।"[2]

ਭਾਈ ਸਾਹਿਬ ਵਿਦਿਆ ਦੇ ਫੋਕੇ ਦਿਖਾਵੇ ਦੀ ਥਾਂ ਵਿਚਾਰ ਕਰਕੇ ਡੂੰਘੇਰੇ ਅਰਥ ਸਮਝਣ ਦੀ ਪ੍ਰੇਰਨਾ ਦੇਂਦੇ ਸਨ । ਜਿਵੇਂ ਆਪ ਦਾ ਕਥਨ ਹੈ :—

"ਆਪ ਭੀ ਇਸ ਪਰ ਗੌਰ ਕਰੋ ਔਰ ਕੁਝ ਨਤੀਜਾ ਨਿਕਾਸ ਕਰ ਲਾਭ ਉਠਾਓ, ਕੇਵਲ ਕਥਾ ਸੁਨ ਕਰ ਔਰ 'ਅਚੁੱਤੋ ਕੇਸ਼ਵੰ' ਯੇ ਅਸਤੋਤ੍ਰ ਕਾ ਪਾਠ ਕਰਕੇ ਔਰ ਤੁਲਸੀ ਚਬਾਕਰ ਯਾ ਏਕ ਦੋ ਪਤਾਸ਼ੇ ਖਾ ਕਰ ਹੀ ਕਥਾ ਕਾ ਸਾਰ ਨਾ ਸਮਝ ਬੈਠਨਾ ।"[3]

ਭਾਵੇਂ ਇਹ ਗ੍ਰੰਥ ਇਕ ਪੁਰਾਣੀ ਪੁਸਤਕ ਨਾਲ ਸੰਬੰਧਿਤ ਹੈ ਫਿਰ ਵੀ ਇਸ ਵਿਚੋਂ ਭਾਈ ਸਾਹਿਬ ਦੇ ਵਿਸ਼ਾਲ ਗਿਆਨ ਤੇ ਆਧੁਨਿਕ ਜਾਣਕਾਰੀ ਦੀ ਝਲਕ ਮਿਲਦੀ ਹੈ । ਜਿਵੇਂ :—

---

1. ਨਾਟਕ ਭਾਵਾਰਥ ਦੀਪਿਕਾ ਪੰਨਾ 152
2. ,, ,, ,, ,, 209
3. ,, ,, ,, ,, 219

"......ਏਕ ਅੰਗਰੇਜ਼ ਪੰਡਤ ਨੇ ਕਹਾ ਹੈ ਕਿ "ਵਕਤ ਜ਼ਿਆਦਾ ਕੀਮਤੀ ਹੈ ਬਨਿਸਬਤ ਰੁਪਏ ਕੇ"[1]

ਇਸੇ ਪ੍ਰਕਾਰ ਇਕ ਥਾਂ ਹੋਰ ਲਿਖਦੇ ਹਨ :—

"ਜੈਸੇ ਕਿ ਤੌਰੇਤ ਮੇਂ ਜ਼ਿਕਰ ਹੈ ਕਿ ਏਕ ਮਨੂਆ ਨਾਮਿਕ ਪੁਰਸ਼ ਥਾ ਜਿਸਨੇ ਏਕ ਗਧੇ ਕੀ ਹੱਡੀ ਸੇ ਕਈ ਹਜ਼ਾਰ ਆਦਮੀ ਕੋ ਮਾਰਾ, ਉਸਕੇ ਲੀਯੇ ਆਕਾਸ਼ਬਾਨੀ ਹੂਈ ਥੀ ਕਿ ਕਬੀ ਸਿਰ ਪਰ ਉਸਤਰਾ ਨਾ ਲਗਾਨਾ । ਉਸਮੇਂ ਜੋ ਇਤਨਾ ਬਲ ਔਰ ਸਾਹਸ ਥਾ ਸਦਾ ਜਟਾ ਜੂਟ ਰਹਿਨੇ ਕੇ ਕਾਰਨ ਹੀ ਥਾ ।"[2]

ਆਪਣੀ ਗਲ ਨੂੰ ਵਜ਼ਨਦਾਰ ਬਣਾਉਣ ਲਈ ਅਨੇਕ ਥਾਂ ਅਜਿਹੇ ਹਵਾਲੇ ਮਿਲਦੇ ਹਨ—" ਜੈਸੇ ਕਿ ਇਕ ਯੂਰਪੀਨ ਪੰਡਿਤ ਨੇ ਕਹਾ ਹੈ ਕਿ ਹਮਾਰੇ ਕੋ ਤਬ ਤਕ ਕਿਲੇ ਕੋਟ ਵਗੈਰਾ ਕੀ ਜ਼ਰੂਰਤ ਨਹੀਂ ਜਬ ਤਕ ਹਮ ਮੈਦਾਨੋਂ ਮੇਂ ਹੀ ਨਿਰਭਯ ਰਹਿਤੇ ਹੈਂ ਔਰ ਕੋਟ ਕੀ ਪਨਾਹ ਲੇਨੇ ਵਾਲੋਂ ਕੋ ਗਰਦ ਮੇਂ ਮਿਲਾ ਸਕਤੇ ਹੈਂ ।"[3]

ਇਸੇ ਪ੍ਰਕਾਰ ਗੁਰਬਾਣੀ ਦੇ ਹਵਾਲੇ ਵੀ ਥਾਂ ਪਰ ਥਾਂ ਮਿਲਦੇ ਹਨ । ਜਿਵੇਂ 'ਸਤੀ' ਦੇ ਸੰਬੰਧ ਵਿਚ ਆਪਨੇ ਲਿਖਿਆ ਹੈ :—

"ਦੇਖੀਯੇ ਸੀਲਵਤੀ ਵਹੀ ਹੈ ਜੋ ਅਪਨੇ ਪਤੀ ਕੇ ਸਾਥ ਹੀ ਨਿਰਯਤਨ ਅਪਨੇ ਪ੍ਰਾਣੋਂ ਕੋ ਲੈ ਜਾਤੀ ਹੈ, ਔਰ ਜੋ ਅਗਨੀ ਹਠ ਸੇ ਭਸਮ ਹੋਤੀ ਹੈ । ਉਨਕਾ ਯਹਾਂ ਨਿਸ਼ੇਧ ਹੈ । ਜੈਸੇ ਗੁਰੂ ਸਾਹਿਬ ਨੇ ਕਥਨ ਕੀਯਾ ਹੈ, "ਸਤੀਆਂ ਏਹੁ ਨਾ ਅਖਆਿ ਮੜਿਆਂ ਲਗ ਜਲੰਨ । ਸਤੀਆਂ ਸੋਈ ਨਾਨਕਾ ਜੋ ਬਿਰਹੁ ਚੋਟ ਮਰੰਨ ।"[4]

ਇਸੇ ਸੰਬੰਧ ਵਿਚ ਦਿੱਤਾ ਇਕ ਹਵਾਲਾ ਭਾਈ ਸਾਹਿਬ ਦੀ ਆਮ ਜਾਣੀਕਾਰੀ ਦਾ ਝਲਕਾਰਾ ਪ੍ਰਗਟਾਉਂਦਾ ਹੈ :

'ਸਤੀ ਕੀ ਰਸਮ ਕੇ ਬੰਦ ਹੋਨੇ ਕਾ ਹੁਕਮ ਲਾਰਡ ਬੈਂਟਕ ਗਵਰਨਰ ਜਨਰਲ ਨੇ ਸਭਸੇ ਪ੍ਰਥਮ ਕੀਯਾ ।"

ਇਕ ਥਾਂ ਹੋਰ ਆਪਣੇ ਕਥਨ ਦੀ ਪੁਸ਼ਟੀ ਲਈ ਭਾਈ ਗੁਰਦਾਸ ਦਾ ਹਵਾਲਾ ਹੈ—'ਔਰ ਨਮਕ ਕੀ ਕਸਮ ਪੂਰੀ ਨਿਬਾਹੇ ਤਾਕਿ ਨਮਕ ਹਲਾਲੋਂ ਮੇਂ ਹੋਕਰ ਲੋਕ ਪ੍ਰਲੋਕ ਮੇਂ ਮਾਨ ਕੇ ਅਧਿਕਾਰੀ ਬਨੇ । ਦੇਖੋ ਭਾਈ ਗੁਰਦਾਸ ਜੀ ਨੇ ਇਸ ਪ੍ਰਸੰਗ ਮੇਂ ਜੈਸੇ ਵਰਨਣ ਕੀਯਾ ਹੈ ।

1. ਨਾਟਕ ਭਾਵਾਰਥ ਦੀਪਿਕਾ ਪੰਨਾ 248
2. ,, ,, ,, ,, 254
3. ,, ,, ,, ,, 265
4. ,, ,, ,, ,, 294
5. ,, ,, ,, ,, 296

**ਸ਼ਬਦ**

"ਚੋਰ ਗਯਾ ਘਰ ਸ਼ਾਹ ਦੇ ਚੌਬਾਰੇ ਚੜ੍ਹਿਆ ।"
ਕੁਖਾ ਕੂਣੇ ਭਾਲਦਾ ਲੂਣ ਭਾਂਡਾ ਠੜਿਆ ।
ਚੁੱਖਕੁ ਲੈਕੇ ਚੱਖਿਆ ਤਿਸ ਕੱਖ ਨਾ ਖੜਿਆ ।
ਲੂਣ ਹਰਾਮੀ ਗੁਨਹਗਾਰ ਧੜ ਧੱਬੜ ਧੜਿਆ ।'

ਸੰਸਕ੍ਰਿਤ ਸਾਹਿਤ ਵਿਚੋਂ ਵੀ ਉਦਾਹਰਣ ਦਿਤੇ ਹਨ। ਜਿਵੇਂ ਹੇਠ ਲਿਖਿਆ ਉਦਾਹਰਣ ਵੇਖੋ—'ਦੇਖੋ ਰਾਮਚੰਦ੍ਰ ਭੀ ਮਾਂਗਨੇ ਵਾਲੇ ਕੋ ਤਿਨਕੇ ਔਰ ਰੂਈਸੇ ਭੀ ਹਲਕਾ ਕਹਿਤੇ ਹੈਂ ਜੈਸੇ ਕਿ ਲਿਖਾ ਹੈ 'ਸਲੋਕ'

ਤ੍ਰਿਣਾਦਪਿ ਲਘੁਸਤਲਾਦਪਿਦ ਯਾਚਕ :
ਵਾਯੁਨਾ ਕਿੰਨਕੀ ਤੇਹੋ ਮਾਮਯੰ ਯਾ ਸਾਚਯੇਦਿਤਿ ॥

ਅਰਥ ਵੀ ਕੀਤੇ ਹਨ :—

ਤਿਨਕੇ ਸੇ ਹਲਕੀ ਰੂਈ ਹੈ ਮਗਰ ਮਾਂਗਨੇ ਵਾਲਾ ਰੂੰਈ ਸੇ ਭੀ ਹਲਕਾ ਹੈ । ਅਗਰ ਵੋਹ ਐਸਾ ਹਲਕਾ ਹੈ ਤੋਂ ਹਵਾ ਨੇ ਕਯੋਂ ਨਹੀਂ ਉੜਾਯਾ । ਹਵਾ ਉਸਕੇ ਨਜ਼ਦੀਕ ਇਸ ਵਾਸਤੇ ਨਹੀਂ ਆਤੀ ਕਿ ਕਹੀਂ ਮੇਰੇ ਸੇ ਕੁਛ ਮਾਂਗ ਨਾ ਬੈਠੇ ।"[1]

ਇਸ ਗ੍ਰੰਥ ਵਿਚ ਭਾਈ ਸਾਹਿਬ ਨੇ ਆਪਣੇ ਅਲੋਚਨਾਤਮਕ ਵਿਚਾਰ ਵੀ ਪੇਸ਼ ਕੀਤੇ ਹਨ ਜਿਵੇਂ :— ਸੰਸਕ੍ਰਿਤ ਨਾਟਕ ਕੇ ਸ਼ਲੋਕ ਅਤੀ ਮਨੋਹਰ ਹੈ । ਉਨਕੋ ਪੜ੍ਹ ਕਰ ਪ੍ਰਾਚੀਨ ਕਵੀਓਂ ਕੀ ਵਿਦਯਾ ਕਾ ਹਮਾਰੇ ਕੋ ਪੂਰਨ ਗਯਾਨ ਹੋਤਾ ਹੈ । ਇਸੀ ਨਾਟਕ ਕੀ ਭਾਸ਼ਾ ਮੇਂ ਹਿਰਦਯ ਰਾਮ ਕਵੀ ਨੇ ਅਨੁਬਾਦ ਕੀਯਾ ਹੈ, ਅਗਰ ਯਥਾਰਥ ਕਹਾ ਜਾਯ ਤੋ ਭਾਸ਼ਾ ਮੇਂ ਹਿਰਦਯਰਾਮ ਕੀ ਕਵਿਤਾ ਭੀ ਹਨੂਮਾਨ ਸੇ ਕੁਛ ਕਮ ਨਹੀਂ ਹੈ । ਆਪ ਇਸੀ ਏਕ ਬਾਤ ਸੇ ਜਾਨ ਜਾਓਗੇ ਕਿ ਸ੍ਰੀ ਗੁਰੂ ਗੁਬਿੰਦ ਸਿੰਘ ਸਾਹਿਬ ਦਸਮਾਵਤਾਰ ਜੋ ਪਰਮ ਕਾਵਯਪ੍ਰਿਯ ਥੇ ਉਨ੍ਹੀਂ ਨੇ ਇਸ ਪੁਸਤਕ ਕੋ ਯਹਾਂ ਤਕ ਪਸੰਦ ਫਰਮਾਯਾ ਕਿ ਹਰ ਵਕਤ ਅਪਨੇ ਪਾਸ ਦੇਖਤੇ ਥੇ ਇਸ ਸੇ ਬਿਸ਼ੇਸ਼ ਹਿਰਦਯਰਾਮ ਕੀ ਉੱਤਮ ਕਵਿਤਾ ਮੇਂ ਔਰ ਹਮ ਕਯਾ ਸਬੂਤ ਦੇ ਸਕਤੇ ਹੈ ।[2]

ਵੱਡੇ ਅਕਾਰ ਦਾ ਇਹ ਗ੍ਰੰਥ ਭਾਈ ਸਾਹਿਬ ਦੀ ਵਿਦਵਤਾ ਦਾ ਪਰਤੱਖ ਪ੍ਰਮਾਣ ਹੈ । ਇਸ ਰਾਹੀ ਭਾਈ ਸਾਹਿਬ ਦੇ ਚਮਤਕਾਰੀ ਗਿਆਨ ਭੰਡਾਰ ਦੀ ਇਕ ਝਲਕ ਪ੍ਰਾਪਤ ਹੁੰਦੀ ਹੈ ।

## ਟੀਕਾ ਵਿਸ਼ਨੂੰ ਪੌਰਾਣ

ਇਸ ਟੀਕੇ ਦਾ ਸੰਕਲਪ ਕੁਝ ਇਸ ਤਰ੍ਹਾਂ ਹੋਇਆ ਹੈ ਕਿ ਜਿੰਨੀ ਦੇਰ ਵਿਸ਼ਨੂੰ ਪੌਰਾਣ ਸਾਹਮਣੇ ਨਾ ਰਖਿਆ ਹੋਵੇ ਉਤਨੀ ਦੇਰ ਪੂਰੀ ਤਰ੍ਹਾਂ ਇਸਦਾ ਲਾਭ ਉਠਾ ਸਕਣਾ ਸੰਭਵ ਨਹੀਂ । ਪਹਿਲੀਆਂ ਕੁਝ ਤੁਕਾਂ ਦੇ ਵਿਚ ਪਰਾਣ ਦੇ ਕੁਲ ਪੰਨਿਆਂ ਦਾ ਸਾਰ ਦਿੱਤਾ

---

1. ਨਾਟਕ ਭਾਵਾਰਥ ਦੀਪਕਾ, ਪੰਨਾ 73
2. ,, ,, ,, 429-30

ਹੈ। ਉਸਦੇ ਨਾਲ ਹੀ ਲਿਖ ਦਿਤਾ ਹੈ ਕਿ ਇਹ ਸਾਰ ਕਿੰਨਿਆਂ ਪੰਨਿਆਂ ਦਾ ਹੈ। ਉਸਦੇ ਉਪਰੰਤ ਉਸ ਵਿੱਚੋਂ ਤੱਤ ਕੱਢੇ ਹਨ ਜਾਂ ਵਿਆਖਿਆ ਕੀਤੀ ਹੈ, ਜਾਂ ਅਲੋਚਨਾ ਕੀਤੀ ਹੈ ਤੇ ਜਾਂ ਹੁਣ ਦੇ ਸਮੇਂ ਉਤੇ ਘਟਾ ਕੇ ਕੋਈ ਕਟਾਖ ਆਦਿ ਕੀਤੇ ਹਨ।

ਇਹ ਸਭ ਕੁਝ ਡੇਰਿਆਂ ਵਾਲੀ ਉਸ ਭਾਸ਼ਾ ਵਿਚ ਕੀਤਾ ਗਿਆ ਹੈ ਜਿਸਨੂੰ 'ਪਾਰਸ ਭਾਗ' ਦੀ ਭੂਮਿਕਾ ਵਿਚ ਪ੍ਰੋ: (ਹੁਣ ਪ੍ਰਿੰਸੀਪਲ) ਪ੍ਰੀਤਮ ਸਿੰਘ ਨੇ 'ਗੁਰਮੁਖੀ ਬੋਲੀ' ਦਾ ਮਾਨ ਦਿੱਤਾ ਹੈ।

ਅੱਗੇ ਦਿੱਤੀਆਂ ਮਿਸਾਲਾਂ ਮੇਰੀ ਇਸ ਰਾਇ ਨੂੰ ਸ਼ਪਸ਼ਟ ਕਰ ਦੇਣਗੀਆਂ :—

"ਅਬ ਬਤਾਓ ਗੁਰ ਔਰ ਚੇਲੇ ਕਹਾਂ ਸੇ ਹੂਏ ਹੈ, ਬਿੱਦਯਾ ਉਪਦੇਸ਼ ਤੋ ਹੈ ਮਗਰ ਗੁਰ ਚੇਲਾ ਨਹੀਂ ਅਬ ਕਹਤੇ ਹੈ ਨਿਗੁਰੇ ਦਾ ਦਰਸ਼ਨ ਨਾ ਕਰੋ ਵੋਹ ਜੋ ਨਿਗਰੇ ਥੇ ਸੋ ਬ੍ਰਹਮਾ ਬਿਸ਼ਨ ਸ਼ਿਵ ਕੋ ਪੁਰੀ ਐਸੇਂ ਹੀ ਦੇਖ ਆਉਂਦੇ ਥੇ ਔਰ ਨਾਲੇ ਉਨ ਦੇਵਤਯੋਂ ਕੋ ਬੁਲਾ ਲੇਤੇ ਥੇ ਅਬ ਦੇਖੋ ਕਿ ਗੁਰੂ ਬੜਾ ਹੈ ਜਾ ਨਿਗੁਰਾ ਇਸ ਬਾਤ ਕੋ ਸੂਖਮ ਦ੍ਰਿਸ਼ਟੀ ਸੇ ਬੀਚਾਰਣਾ ਪਖਛਪਾਤ ਕੋ ਛੋੜ ਕਰ।"[1]

"ਬਿਸ਼ਨ ਔਰ ਸ਼ਿਵ ਕੇ ਸੰਬਾਦ ਮੇਂ ਜ਼ਿਕਰ ਹੈ, ਬਿਸ਼ਨ ਨੇ ਕਹਾ ਗ੍ਰਹਿ ਤਯਾਗ ਕੇਵਲ ਦੁਖ ਹੈ ਤਾਂ ਤੇ ਸ਼ਿਵ ਆਪੇ ਕਾ ਪਦ ਤਯਾਗ ਕਰ ਅਰ ਭਜਨ ਗੋਬਿੰਦ ਕਾ ਕਰ ਜੋ ਆਵਾ-ਗਵਨ ਤੇ ਛੂਟੇਂ।"[2]

"ਜੜ ਭਰਥ ਔਰ ਬਿਸ਼ਨੂ ਕੇ ਸੰਬਾਦ ਮੇਂ ਕਥਾ ਹੈ, ਜੜ ਭਰਥ ਨੇ ਕਹਾ ਕਿ ਮੈਂ ਏਕ ਗੁਫਾ ਮੇਂ ਮਹਾਤਮਾ ਕੋ ਦੇਖਾ ਔਰ ਉਸ ਸੇ ਬਾਤਚੀਤ ਕਰੀ ਅਖੀਰ ਕੋ ਮੈਨੇ ਉਸ ਸੇ ਕਹਾ ਤੂੰ ਮੇਰਾ ਗੁਰੂ ਹੈਂ ਉਸ ਨੇ ਕਹਾ ਮੈਂ ਵੈਸ਼ਨਵ ਹੋ, ਮੁਝ ਬਿਖੇ ਗੁਰੂ ਸਿਖ ਨਹੀਂ ਮੈਂ ਪਹਿਲੇ ਗੁਰੂ ਸਿਖ ਕੋ ਨਾਸ ਕਰਕੇ ਜੋਗ ਬਿਖੇ ਆਇਆ ਹੋ, ਔਰ ਫਿਰ ਕਹਾ ਅਗਰ ਤੇਰਾ ਨਾਮ ਜੜ ਭਰਥ ਹੈ ਤੋ ਮੇਰਾ ਤੇਰਾ ਸੰਗ ਨਹੀਂ।"[3]

ਵਿਆਖਿਆ ਕਰਦਿਆ ਕਈ ਥਾਂ ਭਾਈ ਸਾਹਿਬ ਨੇ ਆਪਣੇ ਸਮਕਾਲੀ ਅਤੇ ਪੁਰਾਣੇ ਸਮੇਂ ਦੀ ਤੁਲਨਾ ਕਰਦਿਆ ਵਿਅੰਗ ਕੀਤਾ ਹੈ, ਇਨ੍ਹਾਂ ਤੁਕਾਂ ਵਿਚ ਵੇਖੋ :—

"ਦੇਖੋ ਵੋਹ ਸਾਧੂ ਕੈਸੇ ਥੇ ਫਿਰ ਪਰਉਪਕਾਰ ਕਰਤੇ ਥੇ ਉਪਦੇਸ਼ ਦੇਤੇ ਥੇ ਔਰ ਕਹੀ ਠਹਿਰਤੇ ਨਹੀ ਥੇ ਉਪਦੇਸ਼ ਸੇ ਗਯਾਨ ਦੀਯਾ ਔਰ ਆਗੇ ਕੋ ਚਲਤੇ ਰਹੇ ਯਹੀ ਸਾਧੂਓਂ ਕਾ ਧਰਮ ਲਿਖਾ ਹੈ॥ ਆਗੇ ਪਰਾਸਰ ਔਰ ਅਵਧੂਤ ਔਰ ਜੜ ਭਰਥ ਔਰ ਬੇਸਵਾ ਜਹਾਂ ਇਨਕਾ ਆਪਸ ਮੇਂ ਸੰਬਾਦ ਹੂਆ ਹੈ, ਉਸ ਕੋ ਦੇਖੋ॥

ਦੇਖੋ ਉਸ ਸਮੇ ਬੇਸਵਾ ਕੋ ਭੀ ਕੈਸਾ ਗਿਯਾਨ ਥਾ ਔਰ ਕੈਸਾ ਮ੍ਰਿਜਾਦਾ ਕੇ ਔਰ ਗਯਾਨ ਕੇ ਬਚਨ ਕਹੇ ਹੈਂ ਉਨ ਬਚਨੋਂ ਕੋ ਉਨ ਸੰਤੋਂ ਨੇ ਮਾਨਾ। ਦੇਖੋ ਵੋ ਭੀ ਕੈਸੇ

1. ਟੀਕਾ ਵਿਸ਼ਨੂੰ ਪੋਰਾਣ ਪੰਨਾ 64
2. ,, ,, ,, ,, 42
3. ,, ,, ,, ,, 85

ਮਹਾਤਮਾ ਥੇ ਕਿ ਦਰੁਸਤ ਬਚਨ ਬੇਸਵਾ ਕੇ ਭੀ ਮਾਨਤੇ ਥੇ ॥ ਅਬ ਕੇ ਲੋਗ ਕਿਸੀ ਵਿਦਵਾਨ ਕਾ ਭੀ ਬਚਨ ਨਹੀਂ ਮਾਨਤੇ ਆਪਨੀ ਜ਼ਿੱਦ ਕੋ ਮੁਖ ਰਖਤੇ ਹੈਂ ॥ ਔਰ ਸਭਾ ਮੇਂ ਜੋ ਆਤਾ ਹੈ ਵੋਹ ਕੁਛ ਅਪਨੀ ਗਠੜੀ ਲੇਕਰ ਆਤਾ ਹੈ ਵੋਹ ਜੈਸੇ ਵੇਸਵਾ ਆਈ ਔਰ ਸਭਾ ਮੇਂ ਆਏ ਕਾ ਜਾਣਕਰ ਨਿਰਾਦਰ ਕਰਨਾ ਯੋਹ ਮੁਨਾਸਬ ਨਹੀਂ ॥ ਦੇਖੋ ਵੋਹ ਐਸੇ ਪਰਮਹੰਸ ਥੇ ਫੌਰਨ ਬੇਸਵਾ ਕੇ ਬਚਨ ਪਰ ਰੋਣੇ ਲਗ ਗਏ॥"[1]

ਇਸੇ ਤਰ੍ਹਾਂ ਇਕ ਥਾਂ ਹੋਰ ਦੇਖੋ:—

"ਦੇਖੋ ਅਬ. ਇਸ ਜ਼ਮਾਨੇ ਮੇਂ ਕਿਆ ਹਾਲ ਹੋ ਰਹਾ ਹੈ ਆਪਸ ਮੇਂ ਈਰਖਾਬਾਦ ਕਰਕੇ ਨਜ਼ਾਜ ਚਾਹਤੇ ਹੈਂ ਔਰ ਉਸ ਮੇਂ ਸਭ ਖਾਏ ਜਾਤੇ ਹੈਂ ਲੁਟਾ ਹੋਤੇ ਹੈਂ ਔਰ ਨਯਾਯ ਕਾ ਸੰਬਾਦ ਹੈ ਪਰਾਸਰ ਅਰਥਾਤ ਪਰਾਈ ਵਸਤੂ ਕੋ ਅਪਨਾ ਕਰਨੇ ਮੇਂ ਅਬ ਹਜ਼ਾਰੋਂ ਰੁਪਯਾ ਅਦਲ ਕੇ ਵਾਸਤੇ ਦੋਨੋਂ ਫਰੀਕ ਮੁਖਤਾਰ ਕਰ ਵਕੀਲ ਆਦਿਕੋਂ ਕੋ ਦੇਤੇ ਹੈਂ ਔਰ ਜਾਨਤੇ ਭੀ ਹੈਂ ਮਗਰ ਫਿਰ ਬਾਜ ਨਹੀਂ ਰਹਤੇ ॥[2]

ਭਾਈ ਸਾਹਿਬ ਨੇ ਇਹ ਰਚਨਾ ਆਪਣੀ ਭਰਪੂਰ ਜਵਾਨੀ ਵੇਲੇ ਲਿਖੀ ਜਦੋਂ ਉਹ ਡੇਰਾ ਪਰੰਪਰਾ ਵਿਚ ਚੰਗੀ ਤਰ੍ਹਾਂ ਲੀਨ ਸਨ ਤੇ ਉਹਨਾਂ ਪੱਛਮੀ ਨੂੰ ਵਿਦਿਆ ਦਾ ਕੋਈ ਬਹੁਤਾ ਪਤਾ ਨਹੀਂ ਸੀ, ਇਹ ਭੀ ਭਾਈ ਸਾਹਿਬ ਦੀ ਬੁੱਧੀ ਦਾ ਕੋਈ ਨਾ ਕੋਈ ਲਿਸ਼ਕਾਰਾ ਇਸ ਰਚਨਾ ਵਿਚ ਦਿਸ ਹੀ ਪੈਂਦਾ ਹੈ । ਜਿਸ ਸ਼ਰਧਾ ਭਰੇ ਬੁੱਧੀਵਾਦ ਲਈ ਉਹ ਸਾਰੀ ਉਮਰ ਪ੍ਰਸਿਧ ਰਹੇ ਉਹ ਇਸ ਵਿਚੋਂ ਭਲੀਭਾਂਤ ਰੂਪਮਾਨ ਹੁੰਦਾ ਹੈ, ਭਾਈ ਸਾਹਿਬ ਦਾ ਢੰਗ ਕੇਵਲ ਮੂਲ ਦੀ ਮੱਖੀ ਉਤੇ ਮੱਖੀਮਾਰਨਾ ਹੀ ਨਹੀਂ ਸਗੋਂ ਆਪਣੇ ਪਾਸੋਂ ਬਹੁਤ ਕੁਝ ਖਾਨਾ ਪੂਰਤੀ ਜਾਂ ਅਲੋਚਨਾ ਕਰਨ ਦਾ ਵੀ ਹੈ ।

## ਸੱਦ ਕਾ ਪਰਮਾਰਥ

ਇਹ ਪੁਸਤਕ ਬਾਬਾ ਸੁੰਦਰ ਜੀ ਦੀ ਰਚਨਾ ਦਾ ਟੀਕਾ ਹੈ, ਜਿਸ ਰਾਹੀਂ ਭਾਈ ਸਾਹਿਬ ਨੇ ਇਹ ਸਿੱਧ ਕਰਨਾ ਹੈ ਕਿ ਇਸ ਦੇ ਅਰਥਾਂ ਦਾ ਅਨਰਥ ਕਰਕੇ ਜੋ ਲੋਕ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਹੀ ਇਕ ਟੁਟਿਆ ਹੋਇਆ ਰੂਪ ਕਹਿੰਦੇ ਹਨ । ਇਸ ਲਈ ਸ਼ੁਰੂ ਤੋਂ ਹੀ ਉਨ੍ਹਾਂ ਨੇ ਸੱਦ ਦੇ ਅਰਥ ਕਰਨ ਤੋਂ ਪਹਿਲਾਂ ਗਰੁੜ ਨਾਸਿਕੇਤ ਤੇ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਮੁਕਾਬਲਾ ਕੀਤਾ ਹੈ, ਤਾਂ ਜੋ ਮਾਮਲਾ ਸਪਸ਼ਟ ਹੋ ਜਾਏ ।

ਫੁੱਟ ਨੋਟਾਂ ਵਿਚ ਜਿਥੇ ਕਿਤੇ ਸ਼ਬਦਾਂ ਦੀ ਔਖਿਆਈ ਦਿਸੀ ਹੈ ਉਸ ਨੂੰ ਸੌਖਾ ਬਣਾਉਣ ਦਾ ਯਤਨ ਕੀਤਾ ਹੈ ਇਸ ਮੁਕਾਬਲੇ ਵਿਚ ਕਈ ਪੱਖ ਲਏ ਹਨ । ਇਸ ਤੋਂ ਚੰਗੀ ਤਰ੍ਹਾਂ ਸਪਸ਼ਟ ਹੁੰਦਾ ਹੈ ਕਿ ਭਾਈ ਸਾਹਿਬ ਨੇ 'ਗਰੁੜ' ਤੇ ਨਾਸਕੇਤ ਦਾ ਚੰਗਾ ਔਖਵਾਂ ਅਧਿਐਨ ਕੀਤਾ ਹੋਇਆ ਸੀ । ਕਿਤਾਬ ਦੇ 59 ਸਫ਼ੇ ਇਸ ਮੁਕਾਬਲੇ ਦੀ ਭੂਮਿਕਾ ਵਜੋਂ ਲਾਏ ਗਏ ਜਦ ਕਿ ਕੁਲ 101 ਸਫੇ 'ਸੱਦ' ਦੀ ਟੀਕਾ ਉਤੇ ਲੱਗੇ ਹਨ ਜਿਸ ਵਿਚ ਸੱਦਦਾ ਮਤਨ ਵੀ ਸ਼ਾਮਿਲ ਹੈ ।

1. ਟੀਕਾ ਵਿਸ਼ਨੂੰ ਪੁਰਾਣ ਪੰਨਾ 6
2. ,, ,, ,, ,, 44

ਭਾਈ ਸਾਹਿਬ ਨੇ ਜੋ ਅਰਥ ਕੀਤੇ ਹਨ ਉਹ ਬੜੇ ਦਿਲਚਸਪ ਸਾਬਿਤ ਹੁੰਦੇ ਹਨ, ਜਿਵੇਂ :

'ਅੰਤੇ ਸਤਿਗੁਰੁ ਬੋਲਿਆ, ਮੈਂ ਪਿਛੈ ਕੀਰਤਨ ਕਰਿਅਹੁ ਨਿਰਬਾਣ ਜੀਉ !

ਪ੍ਰਾਣ ਤਜਾਗਨੇ ਸਮਯ ਗੁਰੂ ਅਮਰਦਾਸ ਜੀ ਨੇ ਫ਼ਰਮਾਯਾ ਕਿ ਮੇਰੇ ਦੇਹ ਤਜਾਗ ਪਿਛੇ ਨਿਰਬਾਣ (ਮੋਖ੍ਹ ਰੂਪ ਨਿਤਯ ਏਕ ਰਸ ਪਰਮਾਤਮਾ) ਕਾ ਕੀਰਤਨ ਕਰਨਾ ।

ਕੇਸੋ ਗੋਪਾਲ ਪੰਡਿਤ ਸਦਿਅਹੁ, ਹਰਿ ਹਰਿ ਕਥਾ ਪੜੇ ਪੁਰਾਣ ਜੀਉ ।

ਬਜਾਯ ਪੰਡਿਤ ਬੁਲਾਨੇ ਕੇ ਸ੍ਰਿਸ਼ਟੀਪਾਲਕ ਵਾਹਿਗੁਰੂ ਕਾ ਆਵਾਹਨ (ਆਗਧਰ) ਕਰਨਾ ਔਰ ਬਜਾਯ ਗਰੁੜ ਪੁਰਾਣ ਕੇ 'ਹਰਿਕਥਾ' ਪੜਨੀ ।

ਹਰਿ ਕਥਾ ਪੜੀਐ, ਹਰਿ ਨਾਮ ਸੁਣਿਐ, ਬੇਬਾਨ ਹਰਿ ਰੰਗ ਗੁਰੁ ਭਾਵਏ ।

ਪਿੰਡ, ਪਤਲ, ਕਿਰਿਆ, ਦੀਵਾ, ਫੁਲ ਹਰਿਸਰ ਪਾਵਏ ।

"ਹਮਾਰੇ ਪੀਛੇ ਔਰ ਸਭ ਬਾਤੇਂ ਛੋੜ ਕਰ ਕੇਵਲ ਵਾਹਿਗੁਰੂ ਕੀ ਕਥਾ ਪੜਨੀ, ਔਰ ਉਸੀ ਕਾ ਨਾਮ ਸੁਣਨਾ ਔਰ ਗੁਰੂ ਕੋ (ਅਰਥਾਤ ਮੇਰੇ ਕੋ) ਵਿਮਾਨ ਪਿੰਡ, ਪੱਤਲ, ਕ੍ਰਿਯਾ, ਦੀਵਾ, ਗੰਗਾ ਮੇਂ ਅਸਥੀਉਂ ਕਾ ਡਾਲਨਾ, ਇਨ ਸਭ ਕਰਮੋਂ ਦੀ ਜਗਿਹ ਵਾਹਿਗੁਰੂ ਕਾ ਪ੍ਰੇਮ (ਹਰਿ ਰੰਗ) ਭਾਤਾ ਹੈ । ਭਾਵ ਯੇਹ ਹੈ ਕਿ ਹਮਾਰੇ ਕੋ ਵੋਹ ਕ੍ਰਿਯਹਾ ਜਿਸ ਕਾ ਗੁਰਬਾਣੀ ਮੇਂ ਨਿਸ਼ੇਧ ਕੀਆ ਗਯਾ ਹੈ ਪਸੰਦ ਨਹੀਂ ।"[1]

"ਉਪਰ ਕੀ ਤੁਕ ਸਾਥ ਸੰਬੰਧ ਮਿਲਾਯੇ ਬਿਨਾਂ ਅਗਰ ਇਸ ਤੁਕ ਕਾ ਪੌਰਾਣਿਕ ਮਤਵਾਲਿਉਂ ਕੀ ਇੱਛਾ ਅਨੁਸਾਰ ਅਰਥ ਕਰੀਏ ਤੋ ਕਾਵਯ ਰੀਤੀ ਅਨੁਸਾਰ ਬਨ ਨਹੀਂ ਸਕਤਾ, ਔਰ ਨਾ ਅੰਨਯਮਤੀਉਂ ਕੇ ਲਾਭ ਪਹੁੰਚ ਸਕਦਾ ਹੈ, ਕਯੋਂਕਿ ਇਸ ਤਕ ਮੈਂ ਕੇਵਲ 'ਪਾਵਏ' ਪਦ ਕ੍ਰਿਆਵਾਚਕ ਹੈ, ਇਸ ਤੁਕ ਕਾ ਅਰਥ ਯੇਹ ਹੋਗਾ ਕਿ ਪਿੰਡ, ਪੱਤਲ, ਸੇਜਾ ਬਰਤਨ ਆਦਿ ਕ੍ਰਿਯਾ ਕੀ ਸਾਮਗ੍ਰੀ ਦੀਵਾ, ਫੁਲ, ਗੰਗਾ ਮੈਂ ਡਾਲ ਦੋ । ਸਿਧਾਂਤ ਯੇਹ ਨਿਕਲੇਗਾ ਕਿ ਬਜਾਯ ਬ੍ਰਹਮਣੋਂ ਕੋ ਦੇਨੇ ਕੇ ਸਭ ਵਸਤੂ ਗੰਗਾ ਮੇਂ ਪ੍ਰਵਾਹ ਕਰ ਦੋ, ਐਸੀ ਸੂਰਤ ਮੇਂ ਸਿਵਾਯ ਗੰਗਾ ਕੀ ਮਛਲੀਉਂ ਕੇ ਔਰ ਕਿਸੀ ਕੋ ਕਯਾ ਲਾਭ ਪਹੁੰਚੇਗਾ ?

ਇਥੇ ਸਾਧਾਰਣ ਪਾਠਕ ਨੂੰ ਬਾਬਾ ਸੁੰਦਰ ਜੀ ਦੀ ਰਚਨਾ ਵਿਚੋਂ ਉਹ ਅਰਥ ਨਹੀਂ ਦਿਸ ਸਕਦੇ ਜੋ ਭਾਈ ਸਾਹਿਬ ਨੇ ਕੱਢ ਲਏ ਜਾਪਦੇ ਹਨ । ਭਾਈ ਸਾਹਿਬ ਦੇ ਮਨ ਅੰਦਰ ਜੋ ਬਲਵਾਨ ਇੱਛਾ ਸੀ ਕਿ ਕਿਸੇ ਤਰ੍ਹਾਂ ਗੁਰਮਤ ਦਾ ਵੱਖਰਾਪਨ ਪ੍ਰਗਟ ਕੀਤਾ ਜਾਵੇ, ਉਸ ਨੇ ਉਨ੍ਹਾਂ ਦੀ ਵਿਦਵਤਾ ਤੋਂ ਇੰਜ ਲਾਭ ਉਠਾਇਆ ਕਿ ਉਨ੍ਹਾਂ ਨੇ ਸੰਸਕ੍ਰਿਤ ਦੇ ਵਿਦਾਵਾਨਾਂ ਦੀ ਤਰ੍ਹਾਂ ਉਹ ਅਰਥ ਕੱਢ ਕੇ ਦਿਖਾ ਦਿੱਤੇ ਜਿਨ੍ਹਾਂ ਦਾ ਭਾਰ ਸ਼ਾਇਦ ਮੂਲ ਝੱਲ ਨਹੀਂ ਸੀ ਸਕਦਾ ।

## ਚੰਡੀ ਦੀ ਵਾਰ ਸਟੀਕ

ਇਸ ਸ਼ਰੇਣੀ ਦੀ ਇਕ ਹੋਰ ਰਚਨਾ ਚੰਡੀ ਦੀ ਵਾਰ ਦਾ ਸਟੀਕ ਹੈ ਜਿਸ ਨੂੰ ਨਾਮਧਾਰੀ ਪੰਥ ਦੇ ਸੁਰਗਵਾਸੀ ਮਹਾਰਜਾ ਪ੍ਰਤਾਪ ਸਿੰਘ ਨੇ ਸੰਨ 1935 ਵਿਚ ਲਿਖਵਾ

1. ਸੱਦ ਕਾ ਪਰਮਾਰਥ ਪੰਨਾ 69 ਤੋਂ 71

ਇਆ । ਭਾਈ ਸਾਹਿਬ ਨੇ ਇਸ ਦੀ ਸੰਖਿਪਤ ਭੂਮਿਕਾ ਵਿਚ ਆਪਣਾ ਉਦੇਸ਼ ਇਨ੍ਹਾਂ ਸ਼ਬਦਾਂ ਵਿਚ ਦਿੱਤਾ ਹੈ:—

"ਇਸ ਵਾਰ ਵਿਚ ਬਹੁਤ ਸ਼ਬਦ ਅਜੇਹੇ ਆਏ ਹਨ, ਜਿਨ੍ਹਾਂ ਨੂੰ ਇਸ ਸਮੇਂ ਦੇ ਪਾਠਕ ਸਮਝ ਨਹੀਂ ਸਕਦੇ, ਅਰ ਕਈ ਸ਼ਬਦਾਂ ਦਾ ਮੂਲ ਜਾਣੇ ਬਿਨਾਂ ਅਰਥ ਤੋਂ ਅਨਰਥ ਕਰ ਦਿੰਦੇ ਹਨ, ਇਸ ਲਈ ਅਨੇਕ ਥਾਂ ਫੁਟਨੋਟ ਦੇ ਕੇ 'ਵਾਰ ਸ੍ਰੀ ਭਗਾਉਤੀ ਜੀ' ਦਾ ਟੀਕਾ ਕੀਤਾ ਗਿਆ ਹੈ ।"

ਸਟੀਕ ਗ੍ਰੰਥ ਇਸ ਲਈ ਤਿਆਰ ਕੀਤੇ ਜਾਂਦੇ ਹਨ ਕਿ ਪਾਠਕ ਦੇ ਮਨ ਵਿਚ ਕਿਸੇ ਸ਼ਬਦ ਤੁਕਾਂਗ ਜਾਂ ਤੁਕ ਦੀ ਕੋਈ ਔਖਿਆਈ ਕਾਇਮ ਨਾ ਰਹੇ ।

ਅੱਜ ਦੀ ਬੋਲੀ ਵਿਚ ਤੇ ਪਿਛਲੀ ਬੋਲੀ ਵਿਚ ਕਾਫ਼ੀ ਫ਼ਰਕ ਹੈ, ਇਸ ਲਈ ਪਿਛਲੇ ਸਾਹਿੱਤ ਦਾ ਹਰ ਪਾਠਕ ਕਦੀ ਨਾ ਕਦੀ ਅਰਥਾਂ ਨੂੰ ਪੂਰੀ ਤਰ੍ਹਾਂ ਸਮਝਣ ਤੋਂ ਅਸਮਰਥ ਹੁੰਦਾ ਹੈ । ਟੀਕਾਕਾਰ ਦਾ ਕੰਮ ਇਹ ਹੁੰਦਾ ਹੈ ਕਿ ਉਹ ਨਾ ਕੇਵਲ ਸ਼ਬਦ ਦੇ ਮੂਲ ਵਾਲੇ ਅਰਥ ਜਾਂ ਪ੍ਰਸੰਗ ਵਸ ਅਰਥ ਦੇ ਕੇ ਪਾਠਕ ਦੀ ਪੂਰੀ ਤਸੱਲੀ ਕਰਾਵੇ ਸਗੋਂ ਇਹ ਵੀ ਨਿਰਣਾ ਕਰੇ ਕਿ ਸਾਰੇ ਪਾਠ ਦੇ ਅਰਥ ਕੀ ਬਣਦੇ ਹਨ ।

ਵਾਰ ਦੀ ਰਚਨਾ ਭਾਈ ਸਾਹਿਬ ਦੇ ਸ਼ਬਦਾਂ ਵਿਚ "ਵੀਰ ਰਸ ਪੂਰਿਤ ਕਾਵ੍ਯ ਰਚਨਾ ਦੁਆਰਾ, ਪਰ ਦਲਿਤ ਲੋਕਾਂ ਦੇ ਮਨ ਅੰਦਰ ਉਤਸ਼ਾਹ ਅਤੇ ਸੂਰਵੀਰਤਾ ਭਰਣ[1]' ਲਈ ਕੀਤੀ ਜਾਂਦੀ ਹੈ । ਕਿਉਂਕਿ ਇਸ ਦੀ ਖੜਕੇ ਦੜਕੇ ਵਾਲੀ ਧੁਨੀ ਉਪਜਾਉਣ ਲਈ ਸ਼ਬਦਾਂ ਦੀ ਭੰਨ ਤੋੜ ਜ਼ਰੂਰੀ ਹੋ ਜਾਂਦੀ ਹੈ ਇਸ ਕਰਕੇ ਕਈ ਵਾਰੀ ਅਰਥ ਲੱਭਣੇ ਬੜੇ ਔਖੇ ਹੁੰਦੇ ਹਨ । ਇਸ ਤੋਂ ਇਲਾਵਾ ਸੰਸਕ੍ਰਿਤ, ਫ਼ਾਰਸੀ ਤੇ ਲੋਕ ਸੋਮਿਆਂ ਤੋਂ ਅੱਡ ਅੱਡ ਸ਼ਬਦ ਲੈਣ ਕਰਕੇ ਵੀ ਚੰਡੀ ਦੀ ਵਾਰ ਔਖੀ ਜਾਪਦੀ ਹੈ ।

ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਰਚਨਾ ਹੀ ਸਮਝਣ ਲਈ ਪਰਮ ਵਿਦਵਤਾ ਦੀ ਮੰਗ ਕਰਦੀ ਹੈ । 'ਗੁਰਮਤ ਸੁਧਾਕਰ' ਵਿਚ ਦਸਮ ਗ੍ਰੰਥ ਦੀ ਰਚਨਾ ਵਿਚੋਂ ਨਮੂਨੇ ਰਖ ਕੇ ਤੇ ਉਨ੍ਹਾਂ ਦੇ ਅਰਥ ਸਪਸ਼ਟ ਕਰਕੇ ਭਾਈ ਸਾਹਿਬ ਨੇ ਪਹਿਲੀ ਵਾਰੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਨੂੰ ਪ੍ਰਚਲਿਤ ਕਰਨ ਦਾ ਉੱਦਮ ਕੀਤਾ ਸੀ । ਚੰਡੀ ਦੀ ਵਾਰ ਸਟੀਕ ਰਾਹੀਂ ਵੀ ਭਾਈ ਸਾਹਿਬ ਨੇ ਉਸੇ ਉੱਦਮ ਨੂੰ ਜਾਰੀ ਰਖਿਆ ਹੈ ।

ਇਸ ਔਖੀ ਰਚਨਾ ਨੂੰ ਭਾਈ ਸਾਹਿਬ ਨੇ ਕਿਵੇਂ ਜਤਨ ਨਾਲ ਸਪਸ਼ਟ ਕੀਤਾ ਹੈ, ਇਹ ਦਰਸਾਉਣ ਲਈ ਸਟੀਕ ਦਾ ਇਕ ਪੱਤਰਾ ਪੇਸ਼ ਹੈ ।

(ੳ) ਚੋਟ ਪਈ ਖਰਚਾਮੀ ਦਲਾਂ ਮੁਕਾਬਲਾ,

(ਅ) ਘੇਰ ਲਈ ਵਰਿਆਮੀ ਦੁਰਗਾ ਆਇਕੇ,

(ੲ) ਰਾਕਸ਼ ਵਡੇ ਅਲਾਮੀ ਭੱਜ ਨਾ ਜਾਣਦੇ,

(ਸ) ਅੰਤ ਹੋਏ ਸੁਰਗਾਮੀ ਮਾਰੇ ਦੇਵਤਾ ।

(ੳ) ਖਰਚਾਮਾਂ ਦੀ, ਅਥਵਾ ਖਰਚਾਮਾਂ[1] ਹੇਠ ਫੌਜਾ ਦਾ ਮੁਕਾਬਲਾ ਹੋਣ ਪੁਰ ਸੱਟ ਪਈ,
(ਅ) ਬਹਾਦੁਰਾਂ ਨੇ ਚੁਫੇਰਿਉਂ ਆਕੇ ਦੇਵੀ ਘੇਰ ਲਈ।
(ੲ) ਵਡੇ ਹੋਸ਼ਿਆਰ[2] ਰਾਖਸ ਨੱਠਣਾ ਜਾਣਦੇ ਹੀ ਨਹੀਂ।
(ਸ) ਦੇਵਤਿਆਂ ਦੇ ਮਾਰੇ ਅੰਤ ਨੂੰ ਸੁਰਗ ਵਿਚ ਜਾ ਪੁਜੇ।

ਇਹ ਗ੍ਰੰਥ ਕੇਵਲ 56 ਸਫ਼ਿਆਂ ਦਾ ਹੀ ਬਣਿਆ ਹੈ ਪਰ ਇਸ ਵਿਚੋਂ ਵੀ ਭਾਈ ਸਾਹਿਬ ਦੀ ਵਿਦਵਤਾ ਡੁਲ੍ਹ ਡੁਲ੍ਹ ਪੈਂਦੀ ਹੈ।

## ਗੁਰਮਤ ਪ੍ਰਭਾਕਰ

ਇਹ ਗ੍ਰੰਥ ਵੀ ਭਾਈ ਕਾਨ੍ਹ ਸਿੰਘ ਜੀ ਦੀ ਸੰਕਲਨ ਕਲਾ ਦਾ ਉੱਤਮ ਨਮੂਨਾ ਹੈ। ਗੁਰੂ ਗਰੰਥ ਸਾਹਿਬ ਇਕ ਵੱਡੇ ਆਕਾਰ ਦਾ ਗ੍ਰੰਥ ਹੈ ਜਿਸ ਦੀ ਤਰਤੀਬ ਵਿਸ਼ੇ ਅਤੇ ਵਸਤੂ ਅਨੁਸਾਰ ਨਹੀਂ ਹੈ। ਇਸ ਲਈ ਜੇ ਕਿਸੇ ਨੂੰ ਕਿਸੇ ਵਸਤੂ ਜਾਂ ਮਜ਼ਮੂਨ ਦੇ ਸੰਬੰਧ ਵਿਚ ਪਤਾ ਲਾਉਣਾ ਹੋਵੇ ਕਿ ਗੁਰੂ ਸਾਹਿਬਾਨ ਦਾ ਇਸ ਸੰਬੰਧ ਵਿਚ ਕੀ ਵਿਸ਼ਵਾਸ ਹੈ ਤਾਂ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਮੁਤਾਲਿਆ ਜ਼ਰੂਰੀ ਹੋ ਜਾਂਦਾ ਹੈ। ਇਸ ਲਈ ਇਕ ਐਸੇ ਮਿਆਰੀ ਹਵਾਲਾ ਗ੍ਰੰਥ ਦੀ ਲੋੜ ਸੀ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਨੂੰ ਸਿੱਖ ਧਰਮ ਦੇ ਪ੍ਰਮਾਣਿਕ ਨਿਰੂਪਣ ਲਈ ਵਸਤੂ ਬੱਧ ਕੀਤਾ ਜਾਂਦਾ ਹੈ। ਭਾਈ ਸਾਹਿਬ ਦੀ ਇਹ ਰਚਨਾ ਇਸ ਤਰ੍ਹਾਂ ਦਾ ਸੁੰਦਰ ਸੰਕਲਨ ਹੈ। ਇਸ ਦੇ ਪਿੱਛੇ ਬਹੁਤ ਭਾਰੀ ਮਿਹਨਤ ਸਿਮਟੀ ਹੋਈ ਪਛਾਣੀ ਜਾ ਸਕਦੀ ਹੈ। ਮਸਲਨ ਜੇ ਕੋਈ ਇਸ ਉਤਕੰਠਾ ਨੂੰ ਲੈ ਕੇ ਤੁਰੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਬਾਰੇ ਗੁਰੂ ਸਾਹਿਬਾਨ ਦੇ ਕੀ ਵਿਚਾਰ ਹਨ ਤਾਂ ਇਕੋ ਵਾਰੀ ਲੱਭਣੇ ਬੜੇ ਮੁਸ਼ਕਲ ਹੋਣਗੇ। ਪਰ ਜੇ ਗੁਰਮਤ ਪ੍ਰਭਾਕਰ ਵਿਚੋਂ ਇਸ ਦਾ ਹਵਾਲਾ ਕੱਢ ਲਿਆ ਜਾਏ ਤਾਂ ਹੇਠ ਲਿਖੀ ਵਾਕਫ਼ੀ ਤਿਆਰ ਰੂਪ ਵਿਚ ਪ੍ਰਾਪਤ ਹੋ ਜਾਵੇਗੀ;

### ਗੁਰੂ ਨਾਨਕ ਦੇਵ

ਮਹਲਾ ਦੂਜਾ ਵਾਰ ਮਾਝ

ਦੀਖਿਆ ਆਖ ਬੁਝਾਇਆ, ਸਿਫਤੀ ਸਚ ਸਮੇਉ
ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ।

---

[1]ਖਰ ਫ਼ਾਰਸੀ ਸ਼ਬਦ ਹੈ, ਜਿਸ ਦਾ ਅਰਥ ਸਾਜ਼ ਬਜਾਉਣ ਦਾ ਡੰਡਾ ਗਜ਼ ਆਦਿ ਹੈ, ਚੰਮ ਉਤੇ ਖਰ ਦੀ ਸੱਟ ਪਈ, ਖਰਚਮ ਇਕ ਵਾਜਾ ਭੀ ਹੈ, ਜੋ ਨਗਾਰੇ ਵਾਂਗ ਹੋਣੋਂ ਤਿੱਖੀ ਗੋਲਾਈ ਨਹੀਂ ਰਖਦਾ, ਇਸ ਦਾ ਥੱਲਾ ਚਪੇਤਲਾ ਹੁੰਦਾ ਹੈ।

"ਦੇ ਚੋਬ ਦਮਾਮਨ ਉਸਟ ਖਰੀ ਖਰਚਾਮ ਅਨੇਕ ਬਜੈਂ ਝਨਕਾਰਾ।"
ਅਤੇ "ਖਰਚਮ ਅਸਪੀ ਕੇਰਜੀ ਸੁਤਰੀ," (ਸਰਵਲੋਹ) ਜੋ ਖਰ ਗਧੇ ਦੇ ਚੰਮ ਦਾ ਨਗਾਰਾ ਆਖਦੇ ਹਨ, ਉਹ ਭੁਲ ਕਰਦੇ ਹਨ।

[2]ਅੱਲਾਮੀ ਅਰਬੀ ਸ਼ਬਦ ਹੈ, ਜਿਸ ਦਾ ਅਰਥ ਹੈ ਬਹੁਤ ਹੁਸ਼ਿਆਰ।

(ਚੰਡੀ ਦੀ ਵਾਰ ਸਟੀਕ ਪਨਾ 17)

### ਗਉੜੀ ਮਹਲਾ ਚੌਥਾ

ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੁਛਤਾ,
ਗੁਰੂ ਸਤਗੁਰੁ ਸੰਗ ਕੀਰੇ ਹਮ ਥਾਪੇ,
ਧਨ ਧੰਨ ਗੁਰੂ ਨਾਨਕ ਜਨ ਕੇਰਾ,
ਜਿਤੁ ਮਿਲਿਐ ਚੂਕੇ ਸਭ ਸੋਗ ਸੰਤਾਪੇ,

### ਗਉੜੀ ਮਹਲਾ ਪੰਜਵਾਂ

ਹਰਖ ਅਨੰਤ, ਸੋਗ ਨਹੀਂ ਥੀਆ,
ਸੋ ਘਰ ਗੁਰੁ ਨਾਨਕ ਕਉ ਦੀਆ

### ਗਉੜੀ ਸੁਖਮਨੀ ਮਹਲਾ ਪਜਵਾਂ

ਖੇਮ ਸਾਂਤਿ ਰਿਧਿ ਨਵਨਿਧਿ
ਬੁਧਿ ਗਿਆਨ ਸਰਬ ਤਿਹ ਸਿਧਿ,
ਵਿਦਿਆ ਤਪ ਜੋਗ ਪ੍ਰਭੁ ਧਿਆਨ,
ਗਿਆਨ ਸ੍ਰੇਸਟ ਉਤਮ ਇਸਨਾਨ,
ਚਾਰ ਪਦਾਰਥ ਕਮਲਪ੍ਰਗਾਸ,
ਸਭ ਕੈ ਮਧ ਸਗਲ ਤੇ ਉਦਾਸ,
ਸੁੰਦਰ ਚਤੁਰ ਤਤੁ ਕਾ ਬੇਤਾ,
ਸਮਦਰਸੀ ਏਕ ਦ੍ਰਿਸਟੇਤਾ,
ਇਹ ਫਲ ਤਿਸ ਜਨ ਕੈ ਮੁਖ ਭਨੇ,
ਗੁਰੂ ਨਾਨਕ ਨਾਮ ਬਚਨ ਮਨ ਸੁਨੇ

### ਆਸਾ ਮਹਲਾ ਪੰਜਵਾਂ

ਪ੍ਰਿਥਮੈ ਮਿਟਿਆ ਤਨ ਕਾ ਦੂਖ,
ਮਨ ਸਗਲ ਕਉ ਹੋਆ ਸੂਖ,
ਗੁਰੁ ਪੂਰਾ ਪਾਇਓ, ਮੇਰੇ ਭਾਈ,
ਰੋਗ ਸੋਗ ਸਭ ਦੂਖ ਬਿਨਾਸੇ, ਸਤਗੁਰੁ ਕੀ ਸਰਣਾਈ
ਅਗਨਿ ਬੁਝੀ ਸਭ ਹੋਈ ਸਾਂਤਿ,
ਕਰ ਕਿਰਪਾ ਗੁਰੁ ਕੀਨੀ ਦਾਤ
ਨਿਥਾਵੇ ਕਉ ਗੁਰੁ ਦੀਨੋ ਥਾਨ
ਨਿਮਾਨੇ ਕਉ ਗੁਰੁ ਕੀਨੋ ਮਾਨ
ਬੰਧਨ ਕਾਟ ਸੇਵਕ ਕਰ ਰਾਖੇ,

ਅੰਮ੍ਰਿਤਬਾਨੀ ਰਸਨਾ ਚਾਖੇ
ਗੁਰੁ ਨਾਨਕ ਜਾਂ ਕਉ ਭਇਆ ਦਇਆਲਾ
ਸੋ ਜਨ ਹੋਆ ਸਦਾ ਨਿਹਾਲਾ

## ਆਸਾ ਮਹਲਾ ਪੰਜਵਾਂ

ਕਲਿ ਜੁਗ ਉਧਾਰਿਆ ਗੁਰੁ ਦੇਵ,
ਮਲਮੂਤ ਮੂੜ ਜਿ ਮੁਗਧ ਹੋਤੇ, ਸਭ ਲਗੇ ਤੇਰੀ ਸੇਵ

## ਆਸਾ ਪਟੀ ਮਹਲਾ ਤੀਜਾ

ਨਾਨਕ ਜਿਨ ਕਉ ਸਤਗੁਰੁ ਮਿਲਿਆ,
ਤਿਨ ਕਾ ਲੇਖਾ ਨਿਬੜਿਆ

## ਪਉੜੀ ਮਹਲਾ ਚੌਥਾ, ਵਾਰ ਵਡਹੰਸ

ਸੋ ਸਤਿਗੁਰ ਪੂਰਾ ਧਨ ਧੰਨ ਹੈ,
ਜਿਸ ਹਰ ਉਪਦੇਸ ਦੇ ਸ੍ਰਿਸਟਿ ਸਭ ਤਾਰੀ,

## ਸੋਰਠ ਮਹਲਾ ਪੰਜਵਾਂ

ਮੈਂ ਮੂਰਖ ਕੀ ਕੇਤਕ ਬਾਤ ਹੈ ? ਕੋਟ ਅਪਰਾਧੀ ਤਰਿਆ ਰੇ,
ਗੁਰੁ ਨਾਨਕ ਜਿਨ ਸੁਣਿਆ ਪੇਖਿਆ,
ਸੇ ਫਿਰ ਗਰਭਾਸ ਨ ਪਰਿਆ ਰੇ ॥

## ਸੋਰਠ ਮਹਲਾ ਪੰਜਵਾਂ

ਏਕ ਬੂੰਦ ਗੁਰੁ ਅੰਮ੍ਰਿਤ ਦੀਨੋ, ਤਾ ਅਟਲ ਅਮਰ ਨਾ ਮੁਆ,
ਭਗਤਿ ਭੰਡਾਰ ਗੁਰੁ ਨਾਨਕ ਕਉ ਸਉਪੇ,
ਫਿਰ ਲੇਖਾ ਮੂਲ ਨ ਲਇਆ,

## ਬਿਲਾਵਲ ਮਹਲਾ ਪੰਜਵਾਂ

ਸਭ ਹੂ ਤਲੈ, ਤਲੈ ਸਭ ਊਪਰ, ਏਹ ਦ੍ਰਿਸਟਿ ਦ੍ਰਿਸਟਾਏ,
ਅਭਿਮਾਨ ਖੋਇ ਖੋਇ ਖੋਈ ਹਉ,
ਸੋ ਕਉ ਸਤਗੁਰੁ ਮੰਤ੍ਰ ਦ੍ਰਿੜਾਏ,
ਅਤੁਲ ਅਤੁਲ ਅਤੁਲ ਨਹਿ ਤੁਲੀਐ
ਭਗਤ ਵਛਲ ਕਿਰਪਾਏ,
ਜੋ ਜੋ ਸਰਨ ਪਰਿਓ ਗੁਰੂ ਨਾਨਕ ਅਭੈਦਾਨ ਸੁਖ ਪਾਏ,

**ਮਲਾਰ ਮਹਲਾ ਚੌਥਾ**

ਧਨ ਧੰਨ ਗੁਰੂ ਨਾਨਕ ਸਮਦਰਸੀ
ਜਿਨ ਨਿੰਦਾ ਉਸਤਤਿ ਤਰੀ ਤਰਾਤ

**ਕਾਨੜਾ ਮਹਲਾ ਚੌਥਾ ਪੜਤਾਲ**

ਚਾਰ ਬਰਨ ਚਾਰ ਆਸ਼੍ਰਮ ਹੈ, ਕੋਈ ਮਿਲੈ ਗੁਰੂ ਗੁਰ ਨਾਨਕ,
ਸੋ ਆਪ ਤਰੈ, ਕੁਲ ਸਗਲ ਤਰਾਧੋ

**ਸਵੈਯੇ ਸ੍ਰੀ ਮੁਖਵਾਕ, ਮਹਲਾ ਪੰਜਵਾਂ**

ਨਿਰੰਕਾਰ ਆਕਾਰ ਅਛਲ ਪੂਰਨ ਅਬਿਨਾਸੀ,
ਹਰਖਵੰਤ ਆਨੰਤਰੂਪ ਨਿਰਮਲ ਬਿਗਾਸੀ,
ਗੁਣ ਗਾਵਹਿ ਬੇਅੰਤ, ਅੰਤ ਇਕ ਤਿਲ ਨਹੀਂ ਪਾਸੀ,
ਜਾਕਉ ਹੋਇ ਕ੍ਰਿਪਾਲੁ ਸੁ ਜਨ ਪ੍ਰਭੁ ਤੁਮਹਿ ਮਿਲਾਸੀ
ਧੰਨ ਧੰਨ ਤੇ ਧੰਨ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਇਅਉ,
ਹਰਿ ਗੁਰੁ ਨਾਨਕ ਜਿਨ ਪਰਸਿਉ,
ਸਿ ਜਨਮ ਮਰਣ ਦੁਹਥੇ ਰਹਿਆਉ ।[1]

ਇਸ ਗ੍ਰੰਥ ਵਿਚ ਇਸੇ ਤਰ੍ਹਾਂ 996 ਸਿਰਲੇਖਾਂ ਹੇਠ ਤੁਕਾਂ ਦਾ ਸੰਕਲਨ ਕੀਤਾ ਮਿਲ ਜਾਂਦਾ ਹੈ, ਜੋ ਬੜੀ ਵੱਡੀ ਗੱਲ ਹੈ ।

ਗੁਰੂ ਨਾਨਕ ਸਾਹਿਬ ਦੇ ਪੰਜ ਸੌਵੇਂ ਜਨਮ ਦਿਨ ਦੇ ਸਨਮਾਨ ਵਿਚ ਕਈ ਐਸੇ ਸੰਕਲਨ ਤਿਆਰ ਹੋਏ ਹਨ ਪਰ ਕੋਈ ਇਕ ਵੀ ਸੰਕਲਨ ਭਾਈ ਸਾਹਿਬ ਦੇ ਇਸ ਸੰਕਲਨ ਦਾ ਮੁਕਾਬਲਾ ਨਹੀਂ ਕਰ ਸਕਦਾ ਕਿਉਂਕਿ ਭਾਈ ਸਾਹਿਬ ਨੇ ਇਕ ਤਾਂ ਅਰਥ ਸਮਝਣ ਵਿਚ ਬਹੁਤ ਘੱਟ ਟਪਲਾ ਖਾਧਾ ਹੈ ਦੂਜੇ ਉਨ੍ਹਾਂ ਨੂੰ ਇਹ ਲਾਲਚ ਨਹੀਂ ਕਿ ਇਕੋ ਸਿਰਲੇਖ ਹੇਠ ਵਧ ਤੋਂ ਵਧ ਤੁਕਾਂ ਇਕੱਤਰ ਕੀਤੀਆਂ ਜਾਣ । ਫੁਟ ਨੋਟਾਂ ਵਿਚ ਜਿੱਥੇ ਕਿਤੇ ਕੋਈ ਔਖਾ ਸ਼ਬਦ ਜਾਂ ਔਖੀ ਤੁਕ ਆਈ ਹੈ ਉਸ ਦੇ ਅਰਥ ਦੇ ਦਿੱਤੇ ਹਨ । ਕਈ ਬੜੇ ਸੁੰਦਰ ਨੋਟ ਦਿੱਤੇ ਹਨ ਜੋ ਇਕ ਦਮ ਅਰਥਾ ਨੂੰ ਸਾਹਮਣੇ ਲਿਆ ਖੜ੍ਹਾ ਕਰਦੇ ਹਨ ।

'ਕਹਿਣੀ' ਸਿਰਲੇਖ ਹੇਠ ਗਉੜੀ ਮਹਲਾ ਤੀਜਾ ਦੀਆਂ ਤਿੰਨ ਹੇਠ ਲਿਖੀਆਂ ਤੁਕਾਂ ਦਿੱਤੀਆਂ ਹਨ :

"ਅਸਿਤ ਅਨਾੜੀ ਕਦੇ ਨਾ ਬੂਝੈ
ਕਥਨੀ ਕਰੈ ਤੇ ਮਾਇਆ ਨਾਲ ਲੂਝੈ
ਅੰਧ ਅਗਿਆਨੀ ਕਦੇ ਨ ਸੀਝੈ"

'ਅਨਾੜੀ' ਸ਼ਬਦ ਲਈ ਜੋ ਫੁਟ ਨੋਟ ਦਿੱਤਾ ਹੈ ਉਹ ਇਸ ਤਰ੍ਹਾਂ ਹੈ :

"ਅਨਾੜੀ ਪਦ ਉਸ ਨਾਉਂ ਧਰੀਕ ਵੈਦ ਵਾਸਤੇ ਵਰਤਿਆ ਜਾਂਦਾ ਹੈ ਜੋ ਨਾੜੀ

---

1. ਪੰਨਾ 352 ਤੋਂ 356

ਦੇਖਣ ਨਹੀਂ ਜਾਣਦਾ ਔਰ ਯਮਦੂਤਾਂ ਦੀ ਏਜੈਂਟੀ ਕਰਦਾ ਹੈ, ਏਸ ਦਾ ਭਾਵ ਅਰਥ ਮੂਰਖ ਅਰ ਅਗਜਾਨੀ ਹੈ ।

ਇਸੇ ਤਰ੍ਹਾਂ ਤਕਰੀਬਨ ਹਰ ਪੱਤਰੇ ਉੱਤੇ ਅਰਥਾਂ ਜਾਂ ਹਵਾਲਿਆਂ ਦੇ ਧੁਰ ਤਕ ਪਹੁੰਚਣ ਦਾ ਸਪਸ਼ਟ ਜਤਨ ਹੈ ਇਕ ਥਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ 18 ਪੁਰਾਣਾ ਬਾਰੇ ਇਉਂ ਜ਼ਿਕਰ ਹੈ :

"ਦਸ ਆਠ ਲਿਖੇ ਹੋਵਹਿ ਪਾਸ"

ਫੁਟ ਨੋਟ ਵਿਚ ਭਾਈ ਸਾਹਿਬ ਨੇ ਅਠਾਰਾਂ ਪੁਰਾਣਾ ਅਤੇ 18 ਹੀ ਉਪ ਪੁਰਾਣਾ ਦਾ ਵੇਰਵਾ ਦਿੱਤਾ ਹੈ :

"ਅਠਾਰਾਂ ਪੁਰਾਣ : ਮਤਸ, ਕੂਰਮ, ਲਿੰਗ, ਸ਼ਿਵ, ਸਕੰਦ, ਅਗਨੀ, ਵਿਸ਼ਨੂੰ, ਨਾਰਦ, ਭਾਗਵਤ, ਗਰੁੜ, ਪਦਮ, ਵੈਰਾਹ, ਬ੍ਰਹਮਾਂਡ, ਬ੍ਰਹਮਵੈਵਰਤ ਮਾਰਕੰਡੇਯ, ਭਵਿਸ਼ਯਤ, ਵੇਮਨ ਔਰ ਬ੍ਰਹਮ ਪੁਰਾਣ

ਅਠਾਰਾਂ ਉਪ ਪੁਰਾਣ : ਸ਼ਨਤ ਕੁਮਾਰ, ਨਾਰ ਸਿੰਘ, ਨਾਰਦੀਯ, ਸ਼ਿਵ, ਦੁਰਵਾਸਾ, ਕਾਪਿਲ, ਮਾਨਵ, ਉਸ਼ਾਨਸ, ਵਰੁਣ, ਸ਼ਾਂਬ, ਨੰਦਿਕੇਸ੍ਵਰ, ਸੌਰ, ਪਾਰਾਸਰ, ਆਦਿਤਯ, ਮਾਹੇਸਰ, ਭਾਗਵਤ, ਵਸਿਸ਼ਟ ਔਰ ਕਾਲੀ[1]

ਇਕ ਥਾਂ 'ਬਸੰਤ ਮਹਲਾ ਪੰਜਵਾਂ' ਵਿਚ ਹੋਲੀ ਦਾ ਜ਼ਿਕਰ ਹੈ, ਫੁਟ ਨੋਟ ਵਿਚ ਭਾਈ ਸਾਹਿਬ ਨੇ ਲਿਖਿਆ ਹੈ :

ਫੱਗੁਣ ਸ਼ੁਦੀ 11 ਤੋਂ 15 ਤਾਈ ਲੋਕ ਫਾਗ ਖੇਡਦੇ ਅਰ ਊਧਮ ਮਚਾਉਂਦੇ ਹਨ ਗੁਰੂ ਸਾਹਿਬ ਏਸ ਮੰਦ ਨੀਤੀ ਨੂੰ ਨਿਸ਼ੇਧ ਕਰਦੇ ਹੋਏ ਉੱਤਮ ਫਾਗੁ ਦਾ ਉਪਦੇਸ਼ ਕਰਦੇ ਹਨ ।

ਪੁਰਾਣਾ ਵਿਚ ਹੋਲੀ ਦੀ ਕਥਾ ਇਉਂ ਹੈ : ਪ੍ਰਹਿਲਾਦ ਭਗਤ ਦੀ ਭੂਆ ਹੋਲੀ ਕਿਸੇ ਦੇਵਤਾ ਦੇ ਵਰਦਾਨ ਕਰਕੇ ਅੱਗ ਵਿਚ ਭਸਮ ਨਹੀਂ ਹੋ ਸਕਦੀ ਸੀ, ਹਿਰਨਯਾਕਸ਼ਪੁ ਨੇ ਪ੍ਰਹਿਲਾਦ ਨੂੰ ਹੋਲੀ ਦੀ ਗੋਦੀ ਬੈਠਾ ਕੇ ਕਾਠ ਦੇ ਢੇਰ ਨੂੰ ਅੱਗ ਲਾ ਦਿਤੀ, ਨਾਮ ਦੇ ਪ੍ਰਤਾਪ ਨਾਲ ਪ੍ਰਹਿਲਾਦ ਬਚ ਗਯਾ ਅਰ ਹੋਲੀ ਸੜ ਗਈ, ਏਸ ਕਰਕੇ ਹਿੰਦੂ, ਪੂਰਣਮਾਸੀ ਵਾਲੇ ਦਿਨ ਦੁਸ਼ਟਾਤਮਾ ਹੋਲੀ ਦੀ ਚਿਤਾ ਬਣਾ ਕੇ ਸਾੜਦੇ ਅਰ ਉਸ ਦੀ ਸੁਆਹ ਉਡਾਉਂਦੇ ਹਨ ।

ਯੁਧ ਵਿਦਯਾ ਦੇ ਅਭਯਾਸ ਨੂੰ ਨਿੱਤ ਨਵਾਂ ਰੱਖਣ ਵਾਸਤੇ ਕਲਗੀਧਰ ਸ੍ਵਾਮੀ ਦੀ ਚਲਾਈ ਹੋਈ ਰੀਤੀ ਅਨੁਸਾਰ ਚੇਤ ਬਦੀ ਪਹਿਲੀ ਨੂੰ ਸਿੱਖਾਂ ਵਿਚ "ਹੋਲਾ ਮਹੱਲਾ" ਹੁੰਦਾ ਹੈ ਜਿਸ ਦਾ ਹੋਲੀ ਦੀ ਰਸਮ ਨਾਲ ਕੋਈ ਸੰਬੰਧ ਨਹੀਂ । ਮਹੱਲਾ ਇਕ ਪ੍ਰਕਾਰ ਦੀ ਮਸਨੂਈ ਲੜਾਈ ਹੈ । ਪੈਦਲ ਅਰ ਅਸਵਾਰ ਸ਼ਸਤ੍ਰ ਧਾਰੀ ਸਿੰਘ ਦੋ ਪਾਰਟੀਆਂ ਬਣਾ ਕੇ ਇਕ ਖਾਸ ਥਾਂ ਉਤੇ ਹਮਲਾ ਕਰਦੇ ਹਨ"[2]

---

1. ਗੁਰਮਤ ਪ੍ਰਭਾਕਰ, ਪੰਨਾ 234
2. ,, ,, 519
3. ,, ,, 547

ਸਪਸ਼ਟ ਹੈ ਕਿ ਭਾਈ ਸਾਹਿਬ ਦੀ ਸਾਰੀ ਬਿਰਤੀ ਇਕ ਧੁਰੰਧਰ ਵਿਦਵਾਨ ਵਾਲੀ ਸੀ, ਜੋ ਸਰਬੱਤ ਨੂੰ ਆਪਣੇ ਕਲਾਵੇ ਵਿਚ ਲਿਆਉਣ ਦਾ ਹੰਭਲਾ ਮਾਰਦੀ ਸੀ।

## ਗੁਰਮਤ ਸੁਧਾਕਰ

ਇਹ ਵੀ ਤਕਰੀਬਨ ਇਸੇ ਸ਼੍ਰੇਣੀ ਦਾ ਇਕ ਹੋਰ ਗ੍ਰੰਥ ਹੈ, ਇਹ ਪੁਸਤਕ ਅਸਲ ਵਿਚ ਗੁਰੂ ਗੋਬਿੰਦ ਸਿੰਘ, ਭਾਈ ਗੁਰਦਾਸ, ਭਾਈ ਬਾਲੇ ਦੀ ਜਨਮ ਸਾਖੀ, ਛੇਵੀਂ ਪਾਤਸ਼ਾਹੀ ਦਾ ਗੁਰਵਿਲਾਸ, ਗਿਆਨ ਰਤਨਾਵਲੀ, ਭਗਤ ਰਤਨਾਵਲੀ, ਭਾਈ ਨੰਦ ਲਾਲ ਜੀ, ਭਾਈ ਦੇਸਾ ਸਿੰਘ ਜੀ, ਪ੍ਰੇਮ ਸਮਾਰਗ, ਭਾਈ ਚੌਪਾ ਸਿੰਘ ਜੀ, ਭਾਈ ਦਯਾ ਸਿੰਘ ਜੀ, ਕਵੀ ਸੈਨਾਪਤੀ, ਪੰਥ ਪ੍ਰਕਾਸ਼, ਗੁਰ ਵਿਲਾਸ ਦਸਵੀਂ ਪਾਤਸ਼ਾਹੀ, ਤੇ ਭਾਈ ਸੰਤੋਖ ਸਿੰਘ ਦੇ ਚੋਣਵੇਂ ਪਾਠਾਂ ਦਾ ਸੰਗ੍ਰਹਿ ਹੈ। ਇਹ ਪਾਠ ਇਸ ਉਦੇਸ਼ ਨਾਲ ਚੁਣੇ ਗਏ ਹਨ ਕਿ ਇਨ੍ਹਾਂ ਵਿਚੋਂ ਆਪਣੇ ਆਪ ਗੁਰਮਤ ਦੇ ਸਿਧਾਂਤਾਂ ਬਾਰੇ ਚਾਨਣ ਹੁੰਦਾ ਜਾਵੇ। ਇਸ ਦੀਆਂ **16** ਕਲਾਵਾਂ ਵਿਚ, ਇਸ ਵਿਚ ਦਿੱਤੇ ਤਤਕਰੇ ਅਨੁਸਾਰ **1116** ਵਿਸ਼ਿਆਂ ਦਾ ਸਪਸ਼ਟੀਕਰਨ ਹੁੰਦਾ ਹੈ।

ਭੂਮਿਕਾ ਵਿਚ ਭਾਈ ਸਾਹਿਬ ਇਸ ਗੱਲ ਉਤੇ ਅਫਸੋਸ ਕਰਦੇ ਹਨ ਕਿ "ਸਾਡੇ ਮਤ ਦੇ ਕਵੀਆਂ ਨੇ ਅਨਯਮਤੀ ਗ੍ਰੰਥਕਾਰਾਂ ਦੀ ਨਕਲ ਕਰਦੇ ਹੋਏ ਇਹ ਭਾਰੀ ਭੁੱਲ ਕੀਤੀ ਹੈ ਕਿ ਸਮਾਜ, ਨੀਤੀ ਅਤੇ ਵੈਦਯਕ ਆਦਿਕ ਦੇ ਪ੍ਰਸੰਗਾਂ ਨੂੰ ਇਕ ਥਾਂ ਇਕਠਾ ਕਰਕੇ ਧਾਰਮਿਕ ਨਿਯਮ ਬਣਾਉਣ ਦਾ ਯਤਨ ਕੀਤਾ ਹੈ। ਅਰ ਇਨ੍ਹਾਂ ਪ੍ਰਸੰਗਾਂ ਦੀ ਅਜਿਹੀ ਖਿਚੜੀ ਬਣਾਈ ਹੈ ਜਿਸ ਨੂੰ ਵਖ ਕਰਨਾ ਹਰੇਕ ਆਦਮੀ ਦਾ ਕੰਮ ਨਹੀਂ ਰਹਿਆ। ਇਸ ਪਰ ਭੀ ਭਾਰੀ ਖੇਦ ਏਹ ਹੈ ਕਿ ਸਾਡੀ ਕੌਮ ਵਿਚ ਪਰਮਾਰਥ ਗਯਾਤਾ, ਸਤਯ ਦੇ ਖੋਜੀ ਬਹੁਤ ਹੀ ਘਟ ਹਨ, ਸਗੋਂ ਖੋਜੀਆਂ ਦੇ ਵੈਰੀ ਔਰ ਪਰਮਾਰਥ ਗਯਾਤਾ ਕਹਿਣ ਵਾਲਿਆਂ ਨੂੰ ਨਾਸਤਿਕ ਆਖਣ ਵਾਲੇ ਬਹੁਤ ਹੈਨ ਉਹ ਇਹ ਨਹੀਂ ਵਿਚਾਰ ਸਕਦੇ ਕਿ ਜੇ ਕਿਸੇ ਪ੍ਰੇਮੀ ਰਹਿਤਨਾਮੀਏ ਨੇ ਫੂਕ ਮਾਰਕੇ ਦੀਵਾ ਬੁਝਾਉਣ ਵਾਲੇ ਨੂੰ ਤਨਖਾਹੀਆ ਲਿਖਿਆ ਹੈ ਤਾਂ ਕਿਸ ਨਿਯਮ ਨੂੰ ਮੁੱਖ ਰੱਖਕੇ ਹੈ। ਚਾਹੇ ਬੁਝੇ ਦੀਵੇ ਦੇ ਦੁਰਗੰਧਿਤ ਧੂੰਏ ਨਾਲ ਫਿਫੜੇ ਵਿਚ ਆਦਮੀ ਕੋਈ ਰੋਗ ਪੈਦਾ ਕਰ ਸਕਦਾ ਹੈ, ਪਰ ਸਿੱਖੀ ਤੋਂ ਪਤਿਤ ਨਹੀਂ ਹੋ ਸਕਦਾ। ਇਸੇ ਤਰ੍ਹਾਂ ਠੰਢੇ ਪਾਣੀ ਨੂੰ ਛੱਡਕੇ ਗਰਮ ਪਾਣੀ ਨਾਲ ਸਨਾਨ ਕਰਨ ਵਾਲਾ ਆਰਾਮ ਤਲਬ ਅਰ ਸਿਪਾਹੀ ਦੇ ਦਰਜੇ ਤੋਂ ਡਿਗਿਆ ਹੋਯਾ ਮੰਨਿਆ ਜਾ ਸਕਦਾ ਹੈ, ਪਰ ਸਿੱਖ ਪਦਵੀ ਤੋਂ ਨਹੀਂ ਡਿਗ ਸਕਦਾ।

ਇਕ ਰਹਿਤ ਨਾਮੀਆ ਭਾਈ ਲਿਖਦਾ ਹੈ ਕਿ ਸਿੱਖ ਨੂੰ ਕਲੀ ਕਰੇ ਭਾਂਡੇ ਵਿਚ ਖਾਣਾ ਚਾਹੀਏ ਅਤੇ ਰਾਤ ਨੂੰ ਓਸ (ਸ਼ਬਨਮ) ਵਿਚ ਸੌਣਾ ਸਿੱਖ ਲਈ ਮਨਾ ਹੈ, ਪਰ ਉਹ ਏਹ ਵਿਚਾਰ ਨਹੀਂ ਕਰਦਾ ਕਿ ਤਾਂਬੇ ਪਿੱਤਲ ਦੀ ਜ਼ਹਿਰ ਹਿੰਦੂ ਅਤੇ ਮੁਸਲਮਾਨ ਨੂੰ ਭੀ ਸਿੱਖ ਤੋਂ ਘੱਟ ਦੁਖਦਾਈ ਨਹੀਂ, ਔਰ ਓਸ ਵਿਚ ਸੌਣ ਨਾਲ ਸਾਰਿਆਂ ਦੇ ਪੱਠਿਆਂ ਪਰ ਇਕੋ ਜੇਹਾ ਅਸਰ ਹੋ ਸਕਦਾ, ਭਾਵ ਇਹ ਹੈ ਕਿ ਅਜੇਹੀਆਂ ਗਲਾਂ ਸਿੱਖੀ ਦਾ ਨਿਯਮ ਨਹੀਂ ਬਣ ਸਕਦੀਆ ਔਰ ਨਾ ਰਹਿਤਨਾਮਿਆਂ ਵਿਚ ਐਸੇ ਪ੍ਰਸੰਗ ਹੋਣੇ ਯੋਗ ਹਨ।

ਜਦ ਅਸੀਂ ਆਪਣੇ ਮਤ ਦੇ ਪੁਸਤਕਾਂ ਵਿਚ ਵਿਰੋਧ ਦੇਖਦੇ ਹਾਂ ਤਾਂ ਮਨ ਭ੍ਰਮ ਦੇ

ਚੱਕਰ ਵਿਚ ਪੈ ਜਾਂਦਾ ਹੈ, ਅਤੇ ਸਾਨੂੰ ਏਹ ਨਿਰਣਾ ਕਰਨਾ ਔਖਾ ਹੁੰਦਾ ਹੈ, ਕਿ ਗੁਰੁਮਤ ਦਾ ਸੱਚਾ ਉਪਦੇਸ਼ਕ ਕੇਹੜਾ ਪੁਸਤਕ ਹੈ, ਪਰ ਜਦੋਂ ਅਸੀ ਵਿਚਾਰ ਸ਼ਕਤੀ ਤੋਂ ਕੰਮ ਲੈਂਦੇ ਹਾਂ, ਅਤੇ ਜਿਸ ਤਰ੍ਹਾਂ ਹਿੰਦੂ ਮੁਸਲਮਾਨ ਆਦਿਕਾਂ ਨੇ ਵੇਦ ਕੁਰਾਨ ਅਤੇ ਅੰਜੀਲ ਆਦਿਕ ਧਰਮ ਪੁਸਤਕਾਂ ਨੂੰ ਆਪਣੇ ਆਪਣੇ ਮਤ ਵਿਚ ਸ਼ਿਰੋਮਣੀ ਜਾਣ ਕੇ ਉਨ੍ਹਾਂ ਦੇ ਅਨੁਸਾਰ ਵਚਨਾਂ ਨੂੰ ਪ੍ਰਮਾਣ ਅਤੇ ਵਿਰੋਧੀ ਵਚਨਾਂ ਨੂੰ ਅਪ੍ਰਮਾਣ ਮੰਨਿਆ ਹੈ, ਉਸੇ ਤਰ੍ਹਾਂ ਸਤਗੁਰਾਂ ਦੀ ਮੁਖਵਾਕ ਬਾਣੀ ਦੀ ਕਸੌਟੀ ਨਾਲ ਸਭ ਸਿੱਖ ਮਤ ਦੇ ਪੁਸਤਕਾਂ ਦੀ ਪਰੀਖਯਾ ਕਰਕੇ ਗੁਰੁਬਾਣੀ ਦੇ ਨਿਯਮਾਂ ਤੋਂ ਵਿਰੁੱਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਿਣ ਕਰਦੇ ਹਾਂ ਤਾਂ ਸਾਰੀਆਂ ਕਠਿਨਾਈਆਂ ਛਿਨ ਵਿਚ ਮਿਟ ਜਾਂਦੀਆਂ ਹਨ, ਅਤੇ ਅਸੀਂ ਗੁਰੁਮਤ ਦਾ ਸਿੱਧਾ ਰਸਤਾ ਲੱਭ ਲੈਂਦੇ ਹਾਂ ।[1]

ਭਾਈ ਸਾਹਿਬ ਨੇ ਸਿੱਖ ਗੁਰੂਆਂ ਸੰਬੰਧੀ ਕਥਾਵਾਂ ਦੇ ਖੰਡਨ ਲਈ ਕੁਝ ਪ੍ਰਮਾਣ ਨਿਸ਼ਚਿਤ ਕੀਤੇ ਹਨ ਜਿਵੇਂ :

(ੳ) "ਗੁਰੂ ਨਾਨਕ ਸਾਹਿਬ ਨੇ ਮਰਦਾਨੇ ਨੂੰ ਆਖਿਆ ਕਿ ਮੱਕਾ ਸ਼ਿਵਲਿੰਗ ਅਸਥਾਨ ਹੈ, ਇਸ ਕਰਕੇ ਅਸੀਂ ਦਰਸ਼ਨ ਕਰਣ ਆਏ, ਹਾਂ" ਇਸ ਲੇਖ ਤੋਂ ਪਾਯਾ ਜਾਂਦਾ ਹੈ ਕਿ ਗੁਰੂ ਸਾਹਿਬ ਸ਼ਿਵ ਭਗਤ ਸੇ ਦਰਅਸਲ ਮੱਕੇ ਵਿਚ ਕੋਈ ਸ਼ਿਵਲਿੰਗ ਨਹੀਂ ਸੀ ਚਾਹੇ ਪ੍ਰਾਚੀਨ ਸਮੇਂ ਕਾਬਾ ਬੁਤਾਂ ਕਰਕੇ ਪੂਰਿਤ ਸੀ, ਅਰ ਬੁਤਪ੍ਰਸਤੀ ਦਾ ਮੂਲ ਰੂਪ "ਸੰਗ ਅਸਵਦ" ਜਿਸ ਦੇ ਚੁੰਮੇ ਬਿਨਾ ਹੱਜ ਪੂਰਾ ਨਹੀਂ ਹੋ ਸਕਦਾ, ਹੁਣ ਭੀ ਕਾਬੇ ਦੀ ਦੀਵਾਰ ਵਿਚ ਵਿਰਾਜ ਰਹਿਆ ਹੈ । ਇਸ ਪੱਥਰ ਨੂੰ ਮੁਹੰਮਦ ਸਾਹਿਬ ਭੀ ਚੁੰਮਦੇ ਰਹੇ ਹਨ ਪਰ ਇਹ ਸ਼ਿਵਲਿੰਗ ਦਾ ਅੰਗ ਨਹੀਂ ਹੈ ।

(ਅ) "ਮੱਕੇ ਵਿਚ ਇਕ ਵਿਸ਼ਨੂੰ ਦੀ ਮੂਰਤਿ ਮੂਧੀ ਪਈ ਸੀ, ਜੋ ਗੁਰੂ ਸਾਹਿਬ ਨੇ ਸਿੱਧੀ ਕੀਤੀ" ਇਸ ਤੋਂ ਸਿੱਧ ਕੀਤਾ ਹੈ ਕਿ ਗੁਰੂ ਜੀ ਮੂਰਤੀ ਉਪਾਸ਼ਕ ਸਨ, ਅਰ ਮੂਰਤੀਆਂ ਨੂੰ ਸੁਧਾਰਦੇ ਫਿਰਦੇ ਸਨ ਹੁਣ ਪਤਾ ਨਹੀਂ, ਉਹ ਮੂਰਤੀ ਇਸ ਕਵੀ ਦੇ ਘਰ ਹੈ ਜਾਂ ਮੱਕੇ ਵਿਚ ਹੀ ਫੇਰ ਮੂਧੀ ਪਈ ਹੈ ।

(ੲ) "ਗੁਰੂ ਸਾਹਿਬ ਨੇ ਕਹਿਆ ਕਿ ਮੁਸਲਮਾਨ ਸੂਰ ਇਸ ਕਰਕੇ ਨਹੀਂ ਖਾਂਦੇ ਕਿ ਵਿਸ਼ਨੂੰ ਨੇ ਵੇਰਾਹ ਅਵਤਾਰ ਧਰਿਆ ਸੀ" ਕਵੀ ਜੀ ਨੇ ਇਸ ਗੱਲ ਦਾ ਨਿਰਣਾ ਨਹੀਂ ਕੀਤਾ ਕਿ ਵਿਸ਼ਨੂੰ ਦੇ ਮੱਛ ਅਵਤਾਰ ਧਾਰਨ ਪਰ ਭੀ ਹਿੰਦੂ ਮੁਸਲਮਾਨ ਮੱਛੀਆਂ ਖਾਣੋਂ ਕਜੋਂ ਨਹੀਂ ਹਟਦੇ ।

(ਸ) "ਗੁਰੂ ਨਾਨਕ ਸਾਹਿਬ ਨੇ ਇਕ ਅਜੇਹਾ ਮੰਤ੍ਰ ਬਣਾਇਆ ਜਿਸ ਕਰਕੇ ਯੋਗਿਨੀ, ਭੂਤ ਪ੍ਰੇਤ, ਸਾਕਿਨੀ ਡਾਕਿਨੀ ਆਦਿਕ ਸਭ ਵਸਿ ਹੋ ਜਾਣ" ਕਵੀ ਦਾ ਭਾਵ ਇਹ ਹੈ ਕਿ ਗੁਰੂ ਸਾਹਿਬ ਮੰਤ੍ਰਾਂ ਦੇ ਵਿਸ਼੍ਵਾਸੀ ਸੇ ।[2]

1. ਗੁਰਮਤ ਸੁਧਾਕਰ, ਭੂਮਿਕਾ ਪੰਨਾ 'ਅ'
2. ਗੁਰਮਤ ਸੁਧਾਕਰ, ਭੂਮਿਕਾ, ਪੰਨਾ 'ਛ'

ਇਸੇ ਲਈ ਭਾਈ ਸਾਹਿਬ ਨੇ ਲਿਖਿਆ ਹੈ :

"ਸਾਨੂੰ ਚਾਹੀਯੇ ਕਿ ਵਿਦਯਾ ਵਿਚਾਰ ਨਾਲ ਧਰਮ ਗ੍ਰੰਥਾਂ ਤਥਾ ਇਤਿਹਾਸਾਂ ਦਾ ਤਾਤਪਰਯ ਜਾਣਕੇ ਅਰ ਆਪ ਦੇ ਧਰਮ ਦੇ ਸੱਚੇ ਸ਼ੁਧਾਲੂ ਹੋ ਕੇ ਸਤਿਗੁਰਾਂ ਦੇ ਵਚਨ ਪੜ੍ਹੀਏ ਅਤੇ ਮੰਨੀਏ, ਅਰ ਜੋ ਉਨ੍ਹਾਂ ਤੋਂ ਵਿਰੁਧ ਕਿਸੇ ਕਵੀ ਨੇ ਕੋਈ ਵੀ ਲੇਖ ਲਿਖਿਆ ਹੈ, ਉਸ ਦੇ ਤਯਾਗਣ ਵਿਚ ਥੋੜੀ ਜੇਹੀ ਵੀ ਸ਼ੰਕਾ ਨ ਉਠਾਈਏ। ਇਸ ਤਰ੍ਹਾਂ ਕਰਨ ਨਾਲ ਅਸੀਂ ਆਪਣੇ ਇਤਿਹਾਸ ਰਹਿਤਨਾਮੇ ਆਦਿਕ ਪੁਸਤਕ ਸੋਧਕੇ ਸਿੱਖ ਧਰਮ ਦੇ ਸੱਚੇ ਨਿਯਮਾਂ ਦਾ ਪ੍ਰਚਾਰ ਕਰ ਸਕਦੇ ਹਾਂ ਅਤੇ ਆਪਣੇ ਭਾਈਆਂ ਨੂੰ ਅਨਯਮਤੀਆਂ ਦੇ ਭਰਮ ਜਾਲ ਵਿਚੋਂ ਕੱਢਕੇ ਨਿਰੋਲ ਗੁਰਮਤ ਪਰ ਲਿਆਉਣ ਕਰਕੇ ਮਹਾਂ ਸ਼ੁਭਫਲ ਦੇ ਭਾਗੀ ਬਣ ਸਕਦੇ ਹਾਂ।

ਮੇਰੇ ਪਯਾਰੇ ਗੁਰੂ ਭਾਈ ਪਾਠਕੋ ! ਉੱਪਰ ਦੱਸੇ ਨਿਯਮਾਂ ਨੂੰ ਮੁਖ ਰੱਖਕੇ ਸਮੇਂ ਸਮੇਂ ਸਿਰ, ਸਿੱਖ ਧਰਮ ਸੰਬੰਧੀ ਪੁਸਤਕਾਂ ਵਿਚੋਂ ਜੋ ਵਚਨ ਮੈਂ ਸੰਚਯ ਕਰਦਾ ਰਹਿਆ ਹਾਂ ਅਤੇ ਸ੍ਰੀ ਮੁਖਵਾਕ ਬਾਣੀ, ਭਾਈ ਗੁਰੁਦਾਸ ਜੀ ਦੇ ਵਚਨ ਅਰ ਭਾਈ ਨੰਦ ਲਾਲ ਜੀ ਦੇ ਕਾਵਯ ਵਿਚੋਂ ਸੰਖੇਪ ਵਾਕ ਲਿਖਦਾ ਰਹਿਆ ਹਾਂ, ਉਨ੍ਹਾਂ ਨੂੰ ਇਸ "ਗੁਰੁਮਤ ਸੁਧਾਕਰ" ਵਿਚ ਇਕਤ੍ਰ ਕਰਕੇ ਵਯਾਖਯਾ ਸਹਿਤ ਆਪ ਦੀ ਭੇਟ ਕਰਦਾ ਹਾਂ।[1]

ਇਸ ਸਾਰੀ ਤਰਤੀਬ ਕਸਵੱਟੀਆਂ ਦੀ ਪ੍ਰਮਾਣਿਕਤਾ ਅਰਥਾਂ ਦੀ ਸ਼ੁੱਧਤਾ ਤੇ ਵਾਕਫ਼ੀ ਦੇ ਘੇਰੇ ਦੀ ਵਿਸ਼ਾਲਤਾ ਕਾਰਨ ਇਸ ਗ੍ਰੰਥ ਨੂੰ ਸਿੱਖ ਧਰਮ ਦੇ ਸਿਧਾਂਤ ਦੇ ਖੋਜੀਆਂ ਨੇ ਇਕ ਅਮੋਲਕ ਖਜ਼ਾਨਾ ਸਿੱਧ ਕੀਤਾ ਹੈ।

## ਗੁਰਮਤ ਮਾਰਤੰਡ

ਗੁਰਮਤ ਮਾਰਤੰਡ ਭਾਈ ਸਾਹਿਬ ਦੇ ਜੀਵਨ ਦੇ ਆਖਰੀ ਸਾਲ ਦੀ ਰਚਨਾ ਹੈ। ਤੇ ਇਸ ਤਰ੍ਹਾਂ ਸੰਕਲਨ ਕਲਾ ਤੇ ਨਿਪੁਣਤਾ ਜੋ ਇਸ ਤੋਂ ਪਹਿਲੀਆਂ ਰਚਨਾਵਾਂ ਗੁਰਮਤ ਪ੍ਰਭਾਕਰ ਗੁਰਮਤ ਸੁਧਾਕਰ, ਆਦਿ ਰਾਹੀਂ ਪ੍ਰਾਪਤ ਕੀਤੇ ਤਜਰਬੇ ਦਾ ਸਮੁਚਾ ਨਿਚੋੜ ਹੈ, ਇਸ ਵਿਚ ਪ੍ਰਾਪਤ ਹੈ।

ਇਥੇ ਵੀ ਉਨ੍ਹਾਂ ਦੀ ਵਿਦਵਤਾ ਹਰ ਪੱਤਰੇ ਤੋਂ ਡੁਲ੍ਹ ਡੁਲ੍ਹ ਪੈਂਦੀ ਹੈ। ਭੂਮਿਕਾ ਵਿਚ ਲੰਮੀ ਲੋੜ ਨਹੀਂ ਪਾਈ ਬਲਕਿ ਇਹ ਸਪਸ਼ਟ ਕੀਤਾ ਹੈ ਕਿ ਜਿੰਨੀ ਦੇਰ ਪ੍ਰਮਾਣ ਨੂੰ ਭਰਮ ਨਾਲੋਂ ਪੂਰੀ ਤਰ੍ਹਾਂ ਅੱਡ ਨਹੀਂ ਕਰ ਲਿਆ ਜਾਂਦਾ ਸਿੱਖ ਧਰਮ ਬਾਰੇ ਕਿਸੇ ਸਿਧਾਂਤਿਕ ਨਿਸਚੇ ਉਤੇ ਪਹੁੰਚਣਾ ਅਸੰਭਵ ਹੈ :

ਭਾਈ ਸਾਹਿਬ ਨੇ ਲਿਖਿਆ ਹੈ ਕਿ :

"ਸਾਡੇ ਮਤ ਦੇ ਪੁਰਾਣੇ ਅਤੇ ਨਵੇਂ ਲੇਖਕਾਂ ਨੇ ਆਪਣੀ ਆਪਣੀ ਬੁਧੀ ਅਰ ਨਿਸ਼ਚਯ ਅਨੁਸਾਰ ਇਤਿਹਾਸ, ਰਹਿਤਨਾਮੇ ਅਤੇ ਸੰਸਕਾਰ ਵਿਧੀ ਆਦਿਕ ਅਨੇਕ ਪੁਸਤਕ ਰਚੇ ਹਨ। ਜਿਨ੍ਹਾਂ ਤੋਂ ਸਾਨੂੰ ਬੇਅੰਤ ਲਾਭ ਅਰ ਹਾਨੀ ਹੋ ਰਹੀ ਹੈ, ਅਰਥਾਤ ਗੁਰਮਤ ਅਨੁਸਾਰ ਵਾਕ ਲਾਭ

1. ਗੁਰਮਤ ਸੁਧਾਕਰ, ਭੂਮਿਕਾ, ਪੰਨਾ 'ਰ'

ਅਤੇ ਗੁਰਮਤ ਵਿਰੁਧ ਵਿਚਾਰ ਹਾਨੀ ਦਾ ਕਾਰਣ ਬਣ ਰਹੇ ਹਨ। ਇਨ੍ਹਾਂ ਗ੍ਰੰਥਾਂ ਦੇ ਡੂੰਘੇ ਖੋਜ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਮਤ ਦੇ ਕਵੀਆਂ ਨੇ ਅਨਯਮਤੀ ਗ੍ਰੰਥਕਾਰਾਂ ਦੀ ਨਕਲ ਕਰਦੇ ਹੋਏ ਇਹ ਭਾਰੀ ਭੁਲ ਕੀਤੀ ਹੈ ਕਿ ਸਮਾਜ, ਨੀਤੀ ਅਤੇ ਧਰਮ ਆਦਿਕ ਦੇ ਵਿਸ਼ਯ ਇਕੱਠੇ ਕਰਕੇ ਸਭ ਨੂੰ ਮਜ਼ਹਬੀ ਰੰਗਤ ਦੇ ਦਿਤੀ ਹੈ।'[1]

ਇਸਲਾਮ, ਈਸਾਈ ਤੇ ਹਿੰਦੂ ਧਰਮ ਵਿਚੋਂ ਮਿਸਾਲਾਂ ਦੇ ਕੇ ਇਹ ਸਿੱਧ ਕੀਤਾ ਹੈ ਕਿ ਨਿਰੋਲ ਤੇ ਸ਼ੁਧ ਧਰਮ ਹੀ ਕਮਾਉਣ ਯੋਗ ਹੈ। ਇਸ ਦਾ ਸਮਰਥਨ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਨਾਲ ਕਰਕੇ ਉਦਾਹਰਣਾਂ ਲਈ ਤਿੰਨ ਹਿੱਸੇ ਪ੍ਰਸੰਗਾਂ ਦੇ ਬਣਾ ਲਏ ਹਨ।

(1) ਉਸੂਲ ਵਿਰੁਧ
(2) ਇਸਤ੍ਰੀ ਵਿਰੁਧ
(3) ਯੁਕਤੀ ਵਿਰੁਧ

ਹਰ ਇਕ ਪ੍ਰਕਰਣ ਵਿਚੋਂ ਸਿਖ ਸਾਹਿਤ ਦੇ ਗ੍ਰੰਥਾਂ ਵਿਚੋਂ ਅਨਮਤ ਦੀਆਂ ਮਿਸਾਲਾਂ ਦੇ ਕੇ ਉਨ੍ਹਾਂ ਦਾ ਗੁਰੂ ਸਾਹਿਬਾਨ ਦੀਆਂ ਆਪਣੀਆਂ ਤੁਕਾਂ ਰਾਹੀਂ ਖੰਡਨ ਕੀਤਾ ਹੈ ਜਿਨ੍ਹਾਂ ਦੀਆਂ ਰਚਨਾਵਾਂ ਦਾ ਖੰਡਨ ਕੀਤਾ ਹੈ ਉਨ੍ਹਾਂ ਵਿਚੋਂ ਹੇਠ ਲਿਖੇ ਲੇਖਕ ਹਨ :—

(1) 'ਗੁਰਮਤ ਨਿਰਣਯ ਸਾਗਰ' — ਪੰਡਤ ਤਾਰਾ ਸਿੰਘ ਜੀ ਨਰੋਤਮ।
(2) 'ਵਿਮਲ ਵਿਵੇਕ ਵਾਰਿਧਿ' — ਭਗਵਾਨ ਸਿੰਘ, ਰਹਿਤਨਾਮੀਆਂ
(3) 'ਚਰਿਤ੍ਰੋਪਾਖਯਾਨ'
(4) 'ਗੁਰੂ ਵਿਲਾਸ ਪਾਤਸ਼ਾਹੀ ਛੇਵੀਂ'
(5) 'ਗੁਰਪ੍ਰਤਾਪ ਸੂਰਯ' —ਭਾਈ ਸੰਤੋਖ ਸਿੰਘ ਜੀ
(6) 'ਨਾਨਕ ਪ੍ਰਕਾਸ਼'
(7) 'ਮਹਿਮਾ ਪ੍ਰਕਾਸ਼'
(8) 'ਗੁਰਪ੍ਰਤਾਪ ਸੂਰਯ'
(9) 'ਗੁਰੂ ਵਿਲਾਸ ਪਾਤਸ਼ਾਹੀ ਦਸਵੀਂ'

ਇਸ ਤਰ੍ਹਾ ਵਿਚਾਰ ਸ਼ਕਤੀ ਨੂੰ ਆਪਣਾ ਆਧਾਰ ਬਣਾ ਕੇ ਭਾਈ ਸਾਹਿਬ ਨੇ ਨਿਰੋਲਤਾ ਤੇ ਸ਼ੁੱਧਤਾ ਦਾ ਮਿਆਰ ਕਾਇਮ ਕੀਤਾ। ਇਨ੍ਹਾਂ ਦੇ ਤਰਕ ਦਾ ਨਮੂਨਾ ਵੇਖੋ :—

ਗੁਰਮਤ ਨਿਰਨਯ ਸਾਗਰ ਦੀ ਉਰਮੀ ਨੌਵੀਂ ਵਿਚ ਪੰਡਿਤ ਤਾਰਾ ਸਿੰਘ ਜੀ ਦਾ ਲੇਖ ਹੈ :—

ਇਸ਼ਟ ਵਿਸ਼ਨੂ ਹੀ ਗੁਰੂ ਕੋ ਜਾਂ ਤੇ ਭਾਸ਼ਤ ਪਾਠ ॥
ਤਾ ਹੋਨੇ ਮੇ ਚਿਨ੍ਹ ਯੇ ਸੁਨੋ ਮਹਾਤਮ ਲੋਕ।
ਕੀਓ ਗ੍ਰੰਥ ਯਹ ਗੁਰੋਂ ਜਗ ਨਿਖਲ ਨਿਵਾਰਨ ਸੋਕ।
ਯਾ ਰਹੇ ਯਾਵਤ ਕਹੇ ਹੈਂ, ਭਗਤ ਜਨੋ ਹਿਤ ਨਾਮ।

---

ਗੁਰਮਤ ਮਾਰਤੰਡ, ਭੂਮਿਕਾ, ਪੰਨਾ-'ੳ'

ਵਿਸ਼ਨੁ ਹੀ ਕੇ ਮਿਲੇ ਵਰ ਨਾਹਿ ਔਰ ਸੇ ਕਾਮ ॥
ਵਹੀ ਕਹੌ ਕੁਛ ਸੁਨੋ ਅਬ ਹਰਿ ਪਰਮੇਸ਼ਰ ਰਾਮ ॥
ਜਗੰਨਾਥ ਜਗਦੀਸਰੋ ਮੁਰਲਿ ਮਨੋਹਰ ਸ਼ਯਾਮ ॥

ਜਿਸ ਵਿਸ਼ਨੂੰ ਨੂੰ ਗੁਰੂ ਨਾਨਕ ਦੇਵ ਭੈਰਉ ਅਸਟਪਦੀ ਵਿਚ ਲਿਖਦੇ ਹਨ:—

"ਰੋਗੀ ਬ੍ਰਹਮਾ ਬਿਸ਼ਨੁ ਸਰੁਦ੍ਰਾ" । ਉਹ ਸਤਿਗੁਰੂ ਦਾ ਇਸ਼ਟ ਦਸਿਆ ਹੈ । ਦਲੀਲ ਇਹ ਦਿਤੀ ਹੈ ਕਿ ਗੁਰੂ ਸਾਹਿਬ ਨੇ ਵਿਸ਼ਨੂੰ ਦੇ ਹੀ ਨਾਲ ਵਰਤੇ ਹਨ । ਭਾਵੇਂ ਪੰਡਿਤ ਜੀ ਦੇ ਦਸੇ ਨਾਮ ਕਰਤਾਰ ਤੋਂ ਛੁਟ ਕਿਸੇ ਹੋਰ ਦੇਵਤਾ ਦੇ ਨਹੀਂ ਅਰੁ ਉਨ੍ਹਾਂ ਨੂੰ ਵਿਸ਼ਨੂੰ ਦੇ ਸਮਝਣਾ ਭੁਲ ਹੈ, ਪਰ ਅਸੀਂ ਪੁਛਦੇ ਹਾਂ ਕਿ ਗੁਰਬਾਣੀ ਵਿਚ ਅਲਾਹ, ਕਬੀਰ, ਕਰੀਮ, ਕਾਦਿਰ, ਖੁਦਾ, ਪਰਵਦਗਾਰ ਅਤੇ ਰਹੀਮ ਆਦਿ ਨਾਮ ਕਿਸ ਦੇ ਹਨ ?[1]

ਇਸੇ ਤਰ੍ਹਾਂ ਇਕ ਥਾਂ ਹੋਰ ਲਿਖਦੇ ਹਨ :-

"ਭਾਈ ਸੰਤੋਖ ਸਿੰਘ ਲਿਖਦਾ ਹੈ ਕਿ ਜਿਸ ਵੇਲੇ ਗੁਰੂ ਅਰਜਨ ਦੇਵ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾ ਰਹੇ ਸਨ, ਤਦ ਗੁਪਤ ਰੂਪ ਇਕ ਭਗਤ ਆਪਣੀ ਬਾਣੀ ਦਰਜ ਕਰਾਣ ਲਈ ਆਏ । ਜਿਨ੍ਹਾਂ ਨੂੰ ਭਾਈ ਗੁਰੁਦਾਸ ਜੀ ਭੀ ਨਹੀਂ ਦੇਖ ਸਕੇ । ਜੇ ਕਵੀ ਜੀ ਉਹ ਪੋਥੀਆਂ, ਜੋ ਮੋਹਣ ਜੀ ਪਾਸੋਂ ਪੰਜਵੇਂ ਸਤਿਗੁਰੁ ਲੈ ਕੇ ਆਏ, ਵੇਖ ਲੈਂਦੇ ਤਾਂ ਇਹ ਕਲਪਨਾ ਕਦੇ ਨਾ ਕਰਦੇ ਕਯੋਂ ਕਿ ਉਨ੍ਹਾਂ ਪੋਥੀਆਂ ਵਿਚ ਭਗਤ ਬਾਣੀ ਮੌਜੂਦ ਹੈ ।

ਗੁਰੂ ਪ੍ਰਤਾਪ ਸੂਰਜ ਵਿਚ ਜ਼ਿਕਰ ਹੈ ਕਿ ਬ੍ਰਹਮਾ ਅਤੇ ਵੇਦ, ਸਰਾਪ ਦੇ ਕਾਰਣ ਮਨੁੱਖ ਦੇਹ ਵਿਚ ਭੱਟ ਹੋ ਕੇ ਗੁਰੂ ਅਰਜਨ ਦੇਵ ਜੀ ਪਾਸ ਆਏ, ਜਿਨ੍ਹਾਂ ਦੀ ਬਾਣੀ ਭੱਟਾਂ ਦੇ ਸਵੈਯੇ ਹੈ ।

ਇਸੇ ਤਰ੍ਹਾਂ ਕਈ ਵਿਦਯਾ ਸਮੁੰਦਰਾਂ ਨੇ ਲਿਖਿਆ ਹੈ ਕਿ ਰਾਗ ਇਕੱਠੇ ਹੋ ਕੇ ਗੁਰੂ ਜੀ ਪਾਸ ਆਏ, ਉਨ੍ਹਾਂ ਦੀ ਬੇਨਤੀ ਮੰਨ ਕੇ ਰਾਗਮਾਲਾ ਰਚੀ ਗਈ, ਲੇਖਕਾਂ ਨੇ ਇਹ ਨਹੀਂ ਸੋਚਿਆ ਕਿ ਪੋਥੀਆਂ ਨੂੰ ਵਰ ਸਰਾਪ ਦਾ ਕੋਈ ਅਸਰ ਨਹੀਂ ਹੋਂਦਾ ਅਰ ਨਾ ਗਰਭ ਪੈ ਕੇ ਜਨਮ ਧਾਰ ਸਕਦੀਆਂ ਹਨ, ਇਸੇ ਤਰ੍ਹਾਂ ਰਾਗ ਵੀ ਦੇਹਧਾਰੀ ਨਹੀਂ ਸੁਰ ਰਚਨਾ ਰਾਗ ਦਾ ਸਰੂਪ ਹੈ ।"[2]

ਇਸ ਗ੍ਰੰਥ ਵਿਚ ਕੁਲ 1500 ਵਿਸ਼ਿਆਂ ਦਾ ਵਿਵਰਣ ਮਿਲਦਾ ਹੈ । ਹਰ ਤੁਕ ਵਿਚ ਆਏ ਔਖੇ ਸ਼ਬਦਾਂ ਦੇ ਅਰਥ ਫੁਟ ਨੋਟਾਂ ਵਿਚ ਦਿਤੇ ਹਨ । ਕਈ ਥਾਂ ਵਿਸਤਾਰ ਨਾਲ ਵਿਆਖਿਆ ਵੀ ਕੀਤੀ ਹੈ । ਨਾਲ ਨਾਲ ਸੰਖੇਪ ਜੀਵਨੀਆਂ ਜਾਂ ਸੰਬੰਧਿਤ ਵਿਆਖਿਆ ਜਾਂ ਸਾਰ ਦੇ ਦਿੱਤਾ ਹੈ । ਇਸ ਗ੍ਰੰਥ ਦੀ ਸੰਪੂਰਣਤਾ ਤੇ ਵਿਆਪਕਤਾ ਦਾ ਅਨੁਮਾਨ ਇਥੋਂ ਹੀ ਲਾਇਆ ਜਾ ਸਕਦਾ ਹੈ ਕਿ 'ਖਾਲਸੇ ਦੇ ਬੋਲੇ' ਸਿਰਲੇਖ ਹੇਠ ਅੱਖਰ ਕ੍ਰਮ ਨਾਲ ਸ਼ਬਦ ਤੇ ਉਨ੍ਹਾਂ ਦੇ ਅਰਥ ਦਿਤੇ ਹਨ । ਇਹ ਇਕੋ ਥਾਂ ਏਨੀ ਗਿਣਤੀ ਵਿਚ ਕਿਸੇ ਹੋਰ ਗ੍ਰੰਥ ਵਿਚ ਨਹੀਂ ਮਿਲਦੇ ।

---

1. ਗੁਰਮਤ ਮਾਰਤੰਡ, ਭੂਮਿਕਾ ਪੰਨਾ-2
2. ਗੁਰਮਤ ਮਾਰਤੰਡ, ਭੂਮਿਕਾ ਪੰਨਾ-ਦ

ਜੋ ਇਕ ਥਾਂ ਮੰਗਲ ਦਾ ਜਿਕਰ ਆਇਆ ਹੈ ਤਾਂ ਫੁਟਨੋਟ ਵਿਚ ਹੇਠ ਲਿਖਿਆ ਵਿਸਤਾਰ ਦਿਤਾ ਹੈ :

"ਗੁਰਬਾਣੀ ਦੇ ਮੁਢ ਭੀ ੴ ਤੇ ਸਤਿਗੁਰ ਪ੍ਰਸਾਦਿ ਅਤੇ ੴ ਵਾਹਗੁਰੂ ਜੀ ਕੀ ਫਤਹ—ਮੰਗਲ ਹੋਂਦਾ ਹੈ। ਅਸੀਂ ਸ਼ੋਕ ਕਰਦੇ ਹਾਂ ਉਨ੍ਹਾਂ ਕਵੀਆਂ ਦੀ ਸਮਝ ਤੇ ਜੋ ਸਿਖ ਧਰਮ ਵਿਰੁਧ ਅਨੇਕ ਦੇਵੀ ਦੇਵਤਿਆਂ ਦਾ ਅਰਾਧਨ ਕਰਕੇ ਮੰਗਲ ਦੀ ਥਾਂ ਅਮੰਗਲ ਕਰਦੇ ਹਨ।

ਆਦਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਮੰਗਲ :

(1) ੴ ਸਤਿਗੁਰ ਪ੍ਰਸਾਦਿ ॥

(2) ੴ ਸਤਿਨਾਮੁ ਗੁਰ ਪ੍ਰਸਾਦਿ ॥

(3) ੴ ਸਤਿਨਾਮੁ ਕਰਤਾਪੁਰਖੁ ਗੁਰ ਪ੍ਰਸਾਦਿ ॥

(4) ੴ

(5) ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ॥ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ ॥

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਆਏ ਮੰਗਲ :

(1) ੴ

(2) ੴ ਸਤਿਗੁਰ ਪ੍ਰਸਾਦਿ ॥

(3) ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹੈ ॥

(4) ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤੈਹ ॥

(5) ੴ ਹੁਕਮ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

(6) ੴ ਵਾਹਿਗੁਰੂ ਜੀ ਕੀ ਫ਼ਤਹ ॥

(7) ੧ਓ ਵਾਹਿਗੁਰੂ ਜੀ ਕੀ ਫਤੇ ॥
ਵਾਹਿਗੁਰੂ ਜੀ ਕੀ ਫਤਹ ॥[1]

ਇਸੇ ਪ੍ਰਕਾਰ ਦੇਵੀਪੂਜਨ ਦੀ ਪ੍ਰਚਲਿਤ ਕਥਾ ਉਤੇ ਵਿਚਾਰ ਕਰਦਿਆਂ ਇਹ ਨਿਰਣਾ ਕਰਕੇ ਕਿ ਗੁਰੂ ਸਾਹਿਬ ਨੇ ਦੇਵੀ ਨਹੀਂ ਪੂਜੀ ਉਹ ਲਿਖਦੇ ਹਨ :

"ਇਸ ਚੱਲੇ ਹੋਏ ਦੇਵੀ ਦੇ ਪ੍ਰਸੰਗ ਵਿਚ ਮੁਨਾਸਬ ਮਲੂਮ ਹੈ ਕਿ ਅਸੀਂ ਆਪਣੇ ਭਾਈਆਂ ਨਾਲ ਦੋ ਗੱਲਾਂ ਦੇਵੀ ਬਾਬਤ ਕਰੀਏ ।"[2]

ਅਗਲੇ ਦੋ ਸਫੇ ਉਨ੍ਹਾਂ ਨੇ ਬੜੇ ਜੋਰ ਨਾਲ ਦੇਵੀ ਪੂਜਾ ਦੇ ਖੰਡਨ ਵਿਚ ਲਾਏ ਹਨ । ਅੰਤ ਵਿਚ ਲਿਖਦੇ ਹਨ :

"ਪਜਾਰੇ ਭਾਈਓ ! ਇਨ੍ਹਾਂ ਪਵਿਤ੍ਰ ਦੇਵੀਆ ਤੋਂ ਵਿਮੁਖ ਹੋ ਕੇ ਜਿਤਨਾ ਧਨ ਆਪ ਨੇ ਅੱਜ ਤੋੜੀ ਲਹੂ ਪੀਣੀਆਂ ਕਲਪਿਤ ਦੇਵੀਆਂ ਨੂੰ ਅਰਪਿਆ ਹੈ, ਜੇ ਕਿਤੇ ਉਤਨਾ ਆਪਣੀਆਂ ਸੁਪੁਤ੍ਰੀਆਂ ਵਾਸਤੇ ਖਰਚ ਕਰਦੇ, ਤਾਂ ਅੱਜ ਘਰ ਘਰ ਦੇਵੀਆਂ ਨਜ਼ਰ ਪੈਂਦੀਆਂ, ਔਰ ਸਿੱਖ ਕੌਮ ਦਾ ਨਾਮ ਦੇਸ਼ ਦੇਸ਼ਾਂਤਰਾਂ ਵਿਚ ਸੂਰਜ ਦੀ ਤਰ੍ਹਾਂ ਪ੍ਰਕਾਸ਼ਿਤ ਹੁੰਦਾ ਅਤੇ ਆਉਣ ਵਾਲੀ ਸੰਤਾਨ ਆਪ ਦੇ ਗੁਣ ਗਾਉਂਦੀਂ ਹੋਈ ਕ੍ਰਿਤਗ ਅਰ ਕ੍ਰਿਤਾਰਥ ਹੁੰਦੀ । ਅਜੇ ਭੀ ਸਮਾਂ ਹੈ ਜੇ ਆਪ ਆਪਣੀ ਕੌਮ ਤਥਾ ਦੇਸ਼ ਦੀ ਉਨੱਤੀ ਚਾਹੁੰਦੇ ਹੋ, ਤਦ ਉਤਮ ਵਿਦਜਾਲਯ, ਖੋਲ੍ਹਕੇ (ਜਿਨ੍ਹਾਂ ਵਿਚ ਕੌਮੀ ਜੀਵਨ ਉਤਪੰਨ ਕੀਤਾ ਜਾਵੇ) ਧਰਮਵਾਨ, ਬਲਵਾਨ, ਅਰ ਪ੍ਰਤਾਪਵਾਨ ਦੇਵੀਆਂ ਉਤਪੰਨ ਕਰੋ, ਜਿਸ ਤੋਂ ਆਪ ਦੀ ਦੇਵੀ ਸੰਤਾਨ ਸਤਿਗੁਰੂ ਨਾਨਕ ਦੇਵ ਦੀ ਸਿਖਜਾ ਦੇ ਆਸਰੇ ਘੋਰ ਕਲਿਕਾਲ ਨੂੰ ਸਤਯੁਗ ਵਿਚ ਪਲਟ ਦੇਵੇ ।"[3]

ਇਸ ਤਰ੍ਹਾਂ ਇਹ ਗ੍ਰੰਥ ਸਿਖ ਧਰਮ ਤੇ ਉਸ ਦੀਆਂ ਰਹੁ ਰੀਤਾਂ ਦਾ ਇਕ ਬੜਾ ਉਤਮ ਤੇ ਪ੍ਰਮਾਣ ਯੁਕਤ ਹਵਾਲਾ ਗ੍ਰੰਥ ਬਣ ਗਿਆ ਹੈ । ਜਿਸ ਵਿਚ ਇਤਿਹਾਸਿਕ ਖੁਲ੍ਹਾਂ ਤੇ ਮਨਮਤੀ ਰਸਮਾਂ ਰਿਵਾਜਾਂ ਦਾ ਚੰਗਾ ਵਿਦਵਤਾ ਭਰਪੂਰ ਖੰਡਨ ਕੀਤਾ ਹੈ ।

## ਹਮ ਹਿੰਦੂ ਨਹੀਂ

ਚੌਥੀ ਵੰਨਗੀ ਵਿਚ ਆਉਂਦੀ ਇਹ ਪੁਸਤਕ ਸਿੱਖਾਂ ਨੂੰ ਉਨ੍ਹਾਂ ਦੇ ਧਰਮ ਦਾ ਮੁੱਲ ਜਤਾਉਣ ਲਈ ਲਿਖੀ ਗਈ ਇਸ ਪੁਸਤਕ ਦੀ ਭੂਮਿਕਾ ਵਿਚ ਭਾਈ ਸਾਹਿਬ ਲਿਖਦੇ ਹਨ :

"ਆਪ ਮੇਰੇ ਇਸ ਲੇਖ ਕੋ ਦੇਖ ਕਰ ਆਸ਼ਚਰਯ ਹੋਗੇ ਔਰ ਪ੍ਰਸ਼ਨ ਕਰੇਂਗਾ ਕਿ ਖਾਲਸਾ ਤੋ ਨਿਰਸੰਦੇਹ ਹਿੰਦੂਓਂ ਸੇ ਭਿੰਨ ਹੈ, ਫਿਰ ਇਸ ਬਾਤ ਕੇ ਲਿਖਨੇ ਕੀ ਕਯਾ ਜਰੂਰਤ ਥੀ

1. ਗੁਰਮਤ ਮਾਰਤੰਡ ਪੰਨਾ 595
2. ਗੁਰਮਤ ਮਾਰਤੰਡ ਪੰਨਾ 597
3. ਗੁਰਮਤ ਮਾਰਤੰਡ ਪੰਨਾ 197

ਕਿ 'ਹਮ ਹਿੰਦੂ ਨਹੀਂ ਹੈਂ,' ਔਰ ਅਗਰ ਐਸਾ ਲਿਖਾ ਹੈ ਤੋ ਸਾਥ ਹੀ ਯੇਹ ਕਯੋਂ ਨਹੀਂ ਲਿਖਾ ਕਿ ਹਮ ਮੁਸਲਮਾਨ ਨਹੀਂ ਹੈਂ, ਹਮ ਈਸਾਈ ਨਹੀਂ ਹੈ, ਹਮ ਬੋਧ ਨਹੀਂ ਹੈਂ ਇਤਆਦਿ ? ......ਯੇਹ ਰਿਸਾਲਾ ਉਨ ਭਾਈਓਂ ਕੋ ਸੀਖਛਾ ਦੇਨੇ ਲੀਯੇ ਲਿਖਾ ਹੈ ਜਿਨ ਪਰ ਸਿੰਘ ਔਰ ਗਧੇ ਕਾ ਇਤਿਹਾਸਕ ਦ੍ਰਿਸ਼ਟਾਂਤ ਘਟਤਾ ਹੈ ।"[1]

ਅੱਗੇ ਭਾਈ ਸਾਹਿਬ ਨੇ ਵਿਅੰਗਮਈ ਸ਼ੈਲੀ ਵਿਚ ਉਸ ਗਧੇ ਦੀ ਕਥਾ ਬਿਆਨੀ "ਹੈ ਜੋ ਸ਼ੇਰ ਦੀ ਖੱਲ ਪਹਿਨ ਕੇ ਆਪਣਾ ਰੋਅਬ ਜਮਾਉਣਾ ਚਾਹੁੰਦਾ ਸੀ । ਉਸ ਤੋਂ ਬਾਦ ਲਿਖਦੇ ਹਨ।

ਇਸ ਦ੍ਰਿਸ਼ਟਾਂਤ ਸੇ ਕਲਗੀਧਰ ਮਹਾਰਾਜ ਨੇ ਅਪਨ ਪੰਥ ਕੋ ਉਪਦੇਸ਼ ਦੀਆ ਕਿ "ਐ ਮੇਰੇ ਪਰਮਪਜਾਰੇ ਸਿੰਘੋ, ਮੈਨੇ ਤੁਮਾਰੇ ਕੋ ਗਧੇ ਸੇ ਭੇਸ ਮਾਤ੍ਰ ਕੇ ਸ਼ੇਰ ਨਹੀਂ ਬਨਾਯਾ ਕਿੰਤੂ ਵਾਸਤਵ ਮੇਂ ਹੀ ਸਿੰਘ ਸਜਾਯਾ ਹੈ ।"[2]

ਇਹ ਪੁਸਤਕ ਇਸ 'ਸਿੰਘ ਰੂਪ' ਸਿੱਖ ਨੂੰ ਉਸਦੇ ਧਰਮ ਤੋਂ ਸੁਚੇਤ ਕਰਾਉਣ ਦਾ ਇਕ ਉਪਰਾਲਾ ਹੈ ।

ਇਸ ਛੋਟੀ ਜਿਹੀ ਪੁਸਤਕ ਵਿਚੋਂ ਵੀ ਭਾਈ ਸਾਹਿਬ ਦੀ ਵਿਦਵਤਾ ਦੇ ਅਨੇਕ ਪ੍ਰਮਾਣ ਮਿਲਦੇ ਹਨ, ਜਿਵੇਂ ਇਕ ਕਥਨ ਵੇਖੋ :

"ਇਸ ਬਾਤ ਕੋ ਮਾਲੂਮ ਕਰਨੇ ਕੇ ਲੀਯੇ ਕਿ ਪੁਰਾਨੇ ਅਨੰਨਯ ਸਿਖ ਦੇਵੀ ਦੇਵਤੋਂ ਕੇ ਪੂਜਨ ਵਿਸ਼ਯ ਕੈਸੇ ਖਯਾਲਤ ਰਖਤੇ ਥੇ, ਦਾਬਿਸਤਾਨ ਮਜ਼ਾਹਬਕੀ ਦੂਸਰੀ ਤਾਲੀਮ ਕੀ ਬਾਰਵੀਂ ਨਜ਼ਰ ਮੇਂ ਤਾਰਾ ਚੰਦ ਔਰ ਭੈਰੋ ਨਾਮਕ ਸਿਖ ਕਾ ਸੰਬਾਦ ਜੋ ਗੁਰੂ ਹਰਗੋਬਿੰਦ ਸਾਹਿਬ ਕੇ ਰੂਬਰੂ ਹੂਆ ਹੈ, ਉਸੇ ਦੇਖੋ ।[3]

ਕਈ ਸ਼ੰਕਿਆਂ ਦਾ ਸਮਾਧਾਨ ਇਸ ਪੁਸਤਕ ਵਿਚ ਕੀਤਾ ਹੈ । ਚੰਡੀ ਦੀ ਵਾਰ ਬਾਰੇ ਦੇਵੀ ਪੂਜਨ ਹੋਣ ਦੇ ਖਿਆਲ ਦਾ ਖੰਡਨ ਕਰਦਿਆਂ ਆਪ ਲਿਖਦੇ ਹਨ :

"...ਰਚਨੇ ਵਾਲੇ ਕੋ ਮਾਨੋ ਔਰ ਰਚੀ ਹੂਈ ਵਸਤੂ ਕੋ ਬਜਾਯ ਉਸਕ ਨਾ ਮਾਨੋ, ਜਬ ਦੁਰਗਾ ਕੋ ਅਕਾਲਪੁਰਖ ਨੇ ਸਾਜਿਆ ਹੈ ਤੋ ਉਸਦੀ ਸਾਜੀ ਹੂਈ ਦੇਵੀ ਕੋ ਪੂਜਨੇ ਸੇ ਕਯਾ ਗੁਰੂ ਸਾਹਿਬ ਅਪਨੇ ਧਰਮ ਕੇ ਨਿਯਮ ਕੋ ਭੰਗ ਕਰਤੇ ।"[4]

ਜਿਸ ਨਿਪੁਣਤਾ ਨਾਲ ਭਾਈ ਸਾਹਿਬ ਨੇ ਅਤਿ ਨਾਟਕੀਅਤਾ ਭਰੇ ਢੰਗ ਨਾਲ ਸੁਆਲਾਂ ਜੁਆਬਾਂ ਰਾਹੀਂ ਸ਼ੰਕੇ ਉਪਜਾਕੇ ਉਹਨਾ ਦਾ ਸਮਾਧਾਨ ਕੀਤਾ ਹੈ, ਉਹ ਉਨ੍ਹਾਂ ਦੀ ਸੂਝ-ਬੂਝ ਅਤੇ ਸਤਕਰਤਾ ਦੀ ਪਰਤੱਖ ਮਿਸਾਲ ਹੈ । ਅਨਮਤੀਆਂ ਵਲੋਂ ਫੈਲਾਏ ਜਾਂਦੇ ਗਲਤ ਵਿਚਾਰਾਂ ਦਾ ਖੰਡਨ ਭਾਈ ਸਾਹਿਬ ਨੇ ਅਜਿਹੇ ਢੰਗ ਨਾਲ ਕੀਤਾ ਹੈ ਕਿ ਦੂਜੇ

---

1. ਹਮ ਹਿੰਦੂ ਨਹੀਂ ਭੂਮਿਕਾ ਪੰਨਾ 1—2
2. ਹਮ ਹਿੰਦੂ ਨਹੀਂ ਭੂਮਿਕਾ ਪੰਨਾ 8
3. ਹਮ ਹਿੰਦੂ ਨਹੀਂ ਭੂਮਿਕਾ ਪੰਨਾ 26
4. ਹਮ ਹਿੰਦੂ ਨਹੀਂ ਪੰਨਾ 38

ਧਰਮ ਵਾਲਿਆਂ ਨੂੰ ਕੋਈ ਗਿਲਾ ਵੀ ਨਾ ਹੋਵੇ ਅਤੇ ਉਹ ਸਹੀ ਵਿਚਾਰ ਦੇ ਕਾਬਿਲ ਵੀ ਹੋ ਜਾਣ ।

ਭਾਈ ਸਾਹਿਬ ਦੀ ਬੋਧਿਕ ਚੇਤੰਨਤਾ ਅਤੇ ਸੁਲਝੇ ਹੋਏ ਦ੍ਰਿਸ਼ਟੀਕੋਣ ਨੂੰ ਇਹ ਪੁਸਤਕ ਭਲੀ ਭਾਂਤ ਪ੍ਰਗਟ ਕਰਦੀ ਹੈ ।

## ਸ਼ਰਾਬ ਨਿਸ਼ੇਧ

ਇਸ ਕਿਤਾਬ ਵਿਚ ਸ਼ਰਾਬ ਦੀ ਨਿਖੇਧੀ ਕੀਤੀ ਗਈ ਹੈ । ਇਸ ਰਾਹੀਂ ਲੇਖਕ ਦੇ ਵਿਸ਼ਾਲ ਅਧਿਐਨ ਤੇ ਗੰਭੀਰ ਵਿਚਾਰਾਂ ਆਦਿ ਦਾ ਪਤਾ ਲਗਦਾ ਹੈ । ਇਹ ਇਕ ਪਾਸੇ ਸਾਰੀ ਗੁਰਬਾਣੀ ਤੇ ਸਿਖ ਸਾਹਿੱਤ ਵਿੱਚੋਂ ਅਤੇ ਦੂਜੇ ਪਾਸੇ ਸੰਸਕ੍ਰਿਤ, ਯੂਨਾਨੀ, ਫ਼ਾਰਸੀ, ਅਰਬੀ ਤੇ ਅੰਗ੍ਰੇਜ਼ੀ ਸਾਹਿੱਤ ਵਿੱਚੋਂ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਉਦਾਹਰਣ ਪੇਸ਼ ਕੀਤੇ ਹਨ । ਜਿਵੇਂ :

"ਦੇਖੋ ਗੁਰੁਮਤ ਸੰਬੰਧੀ ਪੁਸਤਕ ਇਸ ਵਿਸ਼ਯ ਕੀ ਕਥਨ ਕਰਦੇ ਹਨ :

(1) ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦ ਛੂਹੈ ਭਾਉ ਧਰੈ ॥

(ਆਸਾ ਮਹਲਾ ਪਹਿਲਾ)

(2) ਇਤ ਮਦ ਪੀਤੇ ਨਾਨਕਾ ਬਹੁਤੇ ਖਟੀਅਹਿ ਵਿਕਾਰ ॥

(ਵਾਰ ਬਿਹਾਗੜਾ ਮਹਲਾ ਪਹਿਲਾ)

(3) ਮਾਣਸ ਭਰਿਆ ਆਣਿਆ; ਮਾਣਸ ਭਰਿਆ ਆਇ ।
ਜਿਤ ਪੀਤੈ ਮਤਿ ਦੂਰ ਹੋਇ, ਬਰਲ ਪਵੈ ਵਿਚ ਆਇ ।
ਆਪਣਾ ਪਰਾਇਆ ਨਾ ਪਛਾਣਈ, ਖਸਮਹੁ ਧਕੇ ਖਾਇ ।
ਜਿਤ ਪੀਤੈ ਖਸਮ ਵਿਸਰੈ, ਦਰਗਹ ਮਿਲੈ ਸਜਾਇ ।
ਝੂਠਾ ਮਦ ਮੂਲ ਨ ਪੀਚਈ, ਜੇ ਕਾ ਪਾਰ ਵਸਾਇ ।
ਨਾਨਕ ਨਦਰੀ ਸਚ ਮਦ ਪਾਈਐ, ਸਤਗੁਰੂ ਮਿਲੈ ਜਿਸ ਆਇ ।
ਸਦਾ ਸਾਹਿਬ ਕੈ ਰੰਗ ਰਹੈ ਮਹਲੀ ਪਾਵੈ ਥਾਇ ।

(ਵਾਰ ਬਿਹਾਗੜ ਮਹਲਾ ਤੀਜਾ)

(4) ਦੁਰਮਤਿ ਮਦ ਜੋ ਪੀਵਤੇ ਬਿਖਲੀ ਪਤ ਕਮਲੀ ।
ਨਾਮ ਰਸਾਇਣ ਜੋ ਰਤੇ ਨਾਨਕ ਸਚ ਅਮਲੀ ।

(ਆਸਾ ਮਹਲਾ ਪੰਜਵਾਂ)

(5) ਮਦ ਕਰ ਮੱਤ ਭਏ ਜੇ ਰਾਜਾ ਬੂੜ ਜਾਤ ਤਿਨ
ਰਾਜ ਸਮਾਜਾ ।

(ਦਸਮ ਗੁਰੂ ਜੀ)

(6) ਅਮਲੀ ਨ ਅਮਲ ਤਜਤ ਜਜੋਂ ਧਿਕਾਰ ਕੀਏ,
ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ ।

(ਭਾਈ ਗੁਰੂ ਦਾਸ ਜੀ)

(7) ਬਾਬਰ ਨੇ ਕਹਿਆ, "ਹੇ ਦਰਵੇਸ਼ ! ਏਹ ਭੰਗ
ਤੁਸੀਂ ਖਾਵਹੁ" ਤਾਂ ਸ੍ਰੀ ਗੁਰੂ ਜੀ ਨੇ ਕਹਿਆ,

" ਹੇ ਮੀਰ ਜੀ ! ਮੈਂ ਐਸੀ ਭੰਗ ਖਾਧੀ ਹੈ ਜਿਸ ਦੀ ਖੁਮਾਰੀ ਕਦੇ ਉਤਰਦੀ ਨਾਹੀਂ" ਤਾਂ ਬਾਬੇ ਸ਼ਬਦ ਕਹਿਆ :—

ਭਉ ਤੇਰਾ ਭਾਂਗ ਖਲੜੀ ਮੇਰਾ ਚੀਤ ।
ਮੈਂ ਦੇਵਾਨਾ ਭਇਆ ਅਤੀਤ ॥

(ਤਿਲੰਗ ਮਹਲਾ ਪਹਿਲਾ)

(8) ਅਧਮ ਵਾਰੁਣੀ ਯਾਹਿੰ ਪੀਵਤ ਸੁਧ ਜਾਣਿ ।
ਹੋਣਿ ਭੂਪ ਸਮ ਪਸ਼ੂ ਕੇ ਸੁਗਮ ਅਹੀ ਤਿੰਹ ਘਾਇ ।
ਸੰਤ ! ਸੁਨੋ ਤਿੰਹ ਕੀ ਬਤੀਆਂ ਜਗ ਭੂਪਤਿ ਹੋਇ ਬਡੇ ਅਰਿ ਜੀਤੇ
ਅੰਧ ਭਏ ਮਦਰਾ ਮਦ ਤੇ ਨਿਜਰਾਜ
ਛਿਨਾਏ ਛਿਨੇ ਛਿਨ ਰੀਤੇ ।
ਗਜਾਨ ਔ ਧਜਾਨ ਬਡੇ ਨਰ ਹੋਤ
ਪਸ਼ੂ ਸਮ ਵਾਰੁਣੀ ਪੀਤੇ ॥

(ਗੁਰੂ ਵਿਲਾਸ, ਅਧਯਾਯ 19)

(9) ਅਮਲ ਕੋਈ ਨਾ ਖਾਇ, ਏਹ ਦੇਹ ਨੂੰ ਸੁਸਤੀ ਕਰਦਾ ਹੈ । ਦੁਨੀਆਂ ਦੀ ਕਿਰਤ ਔਰ ਸਿਮਰਣ ਤੋਂ ਫ਼ੇਰ ਰੱਖਦਾ ਹੈ । ਔਰ ਬਦ ਅਮਲਾਂ ਨੂੰ ਦੌੜਾਂਉਂਦਾ ਹੈ ।

(ਪ੍ਰੇਮ ਸੁਮਾਰਗ)

(10) ਪਰ ਨਾਰੀ ਜੂਆ ਅਸਤ ਮਦਰਾ ਜਾਨ
ਪਾਂਚ ਐਬ ਯੇ ਜਗਤ ਮੇਂ ਤਜੇ ਸੁ ਸਿੰਘ ਸੁਜਾਨ ।

(ਰਹਿਤ ਨਾਮਾ ਭਾਈ ਦੇਸਾ ਸਿੰਘ ਜੀ ਦਾ)[1]

ਸੰਸਕ੍ਰਿਤ ਵਿੱਚੋਂ ਉਦਾਹਰਣ ਹੈ :—

"ਮਨੂ ਜੀ ਸ਼ਰਾਬ ਦੇ ਵਿਸ਼ਯ ਇਸ ਤਰ੍ਹਾਂ ਲਿਖਦੇ ਹਨ :—

ਗੁੜ ਤੋਂ ਬਣੀ ਹੋਈ, ਪੀਠੀ ਤੋਂ ਬਣਾਈ ਹੋਈ ਔਰ ਮਹੂਏ ਤੋਂ ਕੱਢੀ ਹੋਈ ਇਹ ਤਿੰਨੇ ਤਰ੍ਹਾਂ ਦੀ ਸਰਾਬ ਬ੍ਰਾਹਮਣ ਛੱਤ੍ਰੀ ਔਰ ਵੈਸ਼ ਨੂੰ ਕਦੇ ਨਹੀਂ ਪੀਣੀ ਚਾਹੀਯੇ ॥

(ਮਨੂ, ਅਧਯਾਯ ॥ ਸ਼ਲੋਕ 94)

"ਜੇ ਭੁੱਲ ਕੇ ਸ਼ਰਾਬ ਪੀ ਲਵੇ ਤਾਂ ਪ੍ਰਾਯਸਚਿਤ ਕਰਣ ਤੋਂ ਆਦਮੀ ਸੁੱਧ ਹੋ ਸਕਦਾ ਹੈ, ਪਰ ਜਾਣ ਬੁੱਝ ਕੇ ਜੋ ਸਰਾਬ ਪੀਏ, ਉਹ ਅੱਗ ਜੇਹੀ ਤਪੀ ਹੋਈ ਸ਼ਰਾਬ ਪੀ ਕੇ ਮਰ

1. ਸ਼ਰਾਬ ਨਿਸ਼ੇਧ ਪੰਨਾ 6

ਜਾਣ ਤੋਂ ਹੀ ਪਾਪ ਤੋਂ ਛੁਟਕਾਰਾ ਪਾਉਂਦਾ ਹੈ ॥"

(ਮਨੂ, ਅਧਯਾਯ, ॥ ਸ਼ਲੋਕ 90 ਔਰ 146)[1]

ਇਸੇ ਪ੍ਰਕਾਰ ਯਹੂਦੀਆਂ ਦਾ ਧਾਰਮਿਕ ਹਵਾਲਾ ਪੇਸ਼ ਕੀਤਾ ਹੈ :-

"ਯਹੂਦੀ ਲੋਕ ਚਾਹੇ ਸ਼ਰਾਬ ਪੀਣੋ ਰੋਕਦੇ ਨਹੀਂ ਸਨ, ਪਰ ਫੇਰ ਭੀ ਇਸ ਦੇ ਨੁਕਸਾਨਾ ਤੋਂ ਚੰਗੀ ਤਰ੍ਹਾਂ ਜਾਣੂ ਸੇ, ਉਹ ਸ਼ਰਾਬ ਦੇ ਪਿਆਲੇ ਨੂੰ ਈਸ਼੍ਵਰ ਦਾ ਕ੍ਰੋਧ ਸਮਝਦੇ ਸੇ, ਹਜ਼ਰਤ ਸੁਲੇਮਾਨ ਦੀ ਕਹਾਵਤਾਂ ਵਿਚ ਕਈ ਜਗਾ ਸ਼ਰਾਬ ਦੀ ਨਿੰਦਾ ਕੀਤੀ ਗਈ ਹੈ, ਯਥਾ :

ਸ਼ਰਾਬ ਇੱਕ ਪ੍ਰਕਾਰ ਦਾ ਮਸਖ਼ਰਾ ਹੈ, ਔਰ ਤੇਜ਼ ਸ਼ਰਾਬ ਮਹਾਂ ਉਪਦ੍ਰਵ ਕਰਦੀ ਹੈ, ਜੋ ਆਦਮੀ ਸ਼ਰਾਬ ਦੇ ਕਾਰਣ ਧੋਖਾ ਖਾਂਦਾ ਹੈ ਉਹ ਦਾਨਾ ਔਰ ਅਕਲ ਵਾਲਾ ਨਹੀਂ ਹੈ।"[2]

ਅਜਿਹੀ ਹੀ ਇਕ ਹੋਰ ਮਿਸਾਲ ਹੈ :—

"ਹਜ਼ਰਤ ਈਸਾ ਨੇ ਭੀ ਸ਼ਰਾਬ ਦੇ ਵਿਰੁਧ ਕਥਨ ਕੀਤਾ ਹੈ, ਯਥਾ :

ਸ਼ੋਕ ਹੈ ਉਨ੍ਹਾਂ ਆਦਮੀਆਂ ਪਰ ਜੋ ਸਵੇਰੇ ਹੀ ਤੇਜ਼ ਸ਼ਰਾਬ ਪੀਣ ਲਈ ਉਠਦੇ ਹਨ ਔਰ ਰਾਤ ਤਾਂਈਂ ਪੀਂਦੇ ਰਹਿੰਦੇ ਹਨ, ਏਥੋਂ ਤਾਈ ਕਿ ਸ਼ਰਾਬ ਉਨ੍ਹਾਂ ਦੇ ਅੰਦਰ ਅੱਗ ਭੜਕਾਉਂਦੀ ਹੈ, ਉਨ੍ਹਾਂ ਦੀਆਂ ਜ਼ਿਆਫ਼ਤਾਂ ਦੇ ਸਮਾਨ ਸਰੰਗੀ, ਸਿਤਾਰ, ਢੋਲਕ, ਤੰਬੂਰਾ, ਬਾਂਸਰੀ, ਔਰ ਸਰੋਦ ਹਨ, ਅਜੇਹੇ ਆਦਮੀ ਨਾ ਪਰਮੇਸ਼੍ਰ ਦੀ ਬਡਿਆਈ ਦਾ ਖ਼ਯਾਲ ਕਰਦੇ ਹਨ ਔਰ ਨਾ ਉਸ ਦੀ ਕੁਦਰਤ ਪਰ ਧਯਾਨ ਦਿੰਦੇ ਹਨ।

ਸ਼ਰਾਬ ਕਰਕੇ ਇੱਜ਼ਤ ਵਾਲੇ ਆਦਮੀ ਭੁੱਖੇ ਮਰਦੇ ਹਨ, ਔਰ ਗਰੀਬ ਪਯਾਸ ਦੇ ਮਾਰੇ ਮਰ ਜਾਂਦੇ ਹਨ, ਉਨ੍ਹਾਂ ਵਾਸਤੇ ਨਰਕ ਨੇ ਆਪਣੀ ਹੱਦ ਵਧਾ ਲਈ ਹੈ, ਔਰ ਆਪਣੇ ਮੂੰਹ ਨੂੰ ਬੇ-ਹੱਦ ਖੋਲ੍ਹ ਲਇਆ ਹੈ, ਜਿਨ੍ਹਾਂ ਨੇ ਸ਼ਰਾਬ ਦੇ ਆਨੰਦ ਲੁੱਟੇ ਹਨ ਓਹ ਸਭ ਏਸ ਨਰਕ ਵਿਚ ਪਾਏ ਜਾਣਗੇ।"[3]

ਮੁਸਲਮਾਨਾਂ ਦਾ ਧਾਰਮਿਕ ਹਵਾਲਾ ਦਿੱਤਾ ਵੇਖੋ :

"ਮੁਹੰਮਦ ਸਾਹਿਬ ਨੇ ਭੀ ਸ਼ਰਾਬ ਨੂੰ ਬਿਲਕੁਲ ਨਿਸ਼ੇਧ ਕੀਤਾ ਹੈ, ਯਥਾ :

"ਹੇ ਖ਼ੁਦਾ ਪਰ ਇਮਾਨ ਲਿਆਉਣ ਵਾਲਿਓ ! ਸ਼ਰਾਬ ਪੀਣੋਂ ਅਰ ਜੂਆ ਖੇਡਣੋ ਬਚੋ। ਕਿਉਂਕਿ ਏਹ ਸ਼ੈਤਾਨ ਦੇ ਕੰਮ ਹਨ। ਔਰ ਏਨਾਂ ਦੇ ਵਸੀਲੇ ਹੀ ਸ਼ੈਤਾਨ ਥੁਆਡੀ ਖ਼ੁਦਾ ਨਾਲ ਦੁਸ਼ਮਨੀ ਕਰਾਉਂਦਾ ਹੈ ਔਰ ਥੁਆਨੂੰ ਪਰਮੇਸ਼ਰ ਦੇ ਸਿਮਰਣ ਤੋਂ ਰੋਕ ਰੱਖਦਾ ਹੈ।

(ਕੁਰਾਨ, ਮੰਜ਼ਲ 7, ਪਾਰਾ 1)

---

1. ਸ਼ਰਾਬ ਨਿਸ਼ੇਧ ਪੰਨਾ 7-8
2. ਸ਼ਰਾਬ ਨਿਸ਼ੇਧ ਪੰਨਾ 8
3. ਸ਼ਰਾਬ ਨਿਸ਼ੇਧ ਪੰਨਾ 9-10

ਸ਼ਰਾਬ ਪੀਣੀ ਅੌਰ ਜੂਆ ਖੇਡਣਾ ਬੜੇ ਗੁਨਾਹ ਹਨ, ਲੋਕ ਸਮਝਦੇ ਹਨ ਕਿ ਇਨ੍ਹਾਂ ਤੋਂ ਸਾਨੂੰ ਲਾਭ ਹੁੰਦਾ ਹੈ, ਪਰ ਸਮਝੇ ਹੋਏ ਲਾਭ ਨਾਲੋਂ ਪਾਪ ਬਹੁਤ ਵਧ ਕੇ ਹੈ ॥

(ਕੁਰਾਨ, ਮੰਜਲ 2, ਪਾਰਾ 3)

ਹਦੀਸ ਮਿਸ਼ਕਾਤ ਵਿਚ ਉਮਰ ਦੇ ਬੇਟੇ ਅਬਦੁੱਲਾ ਨੇ ਆਖਿਆ ਹੈ ਕਿ :

ਜੋ ਆਦਮੀ ਇੱਕ ਬਾਰ ਸ਼ਰਾਬ ਪੀਂਦਾ ਹੈ, ਉਸ ਦੀ ਚਾਲੀ ਦਿਨ ਦੀ ਨਮਾਜ਼ ਮਨਜ਼ੂਰ ਨਹੀਂ ਹੁੰਦੀ ।।"

ਭਾਈ ਸਾਹਿਬ ਨੇ ਇਸ ਪੁਸਤਕ ਵਿਚ ਹੋਮਰ[1] ਅਤੇ ਹਾਫ਼ਜ਼ ਸ਼ਿਰਾਜ਼ੀ[2] ਦੇ ਹਵਾਲੇ ਵੀ ਦਿੱਤੇ ਹਨ। ਆਪਣੀ ਗੱਲ ਨੂੰ ਵਧੇਰੇ ਪ੍ਰਭਾਵਸ਼ਾਲੀ ਅਤੇ ਨਿਸਚਿਤ ਬਣਾਉਣ ਲਈ ਭਾਈ ਸਾਹਿਬ ਨੇ ਸਰਕਾਰੀ ਅੰਕੜੇ ਦਿੱਤੇ ਹਨ। ਜਿਵੇਂ :

"ਅੰਗਰੇਜ਼ੀ ਫੌਜਾਂ ਵਿਚ ਤਹਿਕੀਕਾਤ ਕਰਣ ਤੋਂ ਪਤਾ ਲਗਿਆ ਹੈ ਕਿ ਸ਼ਰਾਬ ਪੀਣ ਵਾਲੇ ਸਿਪਾਹੀ ਜ਼ਾਦਾ ਰੋਗੀ ਹੁੰਦੇ ਹਨ, ਅਰਥਾਤ ਨਾ ਪੀਣ ਵਾਲੇ ਹਜ਼ਾਰ ਪਿੱਛੇ ਤੇਤੀ, ਅੌਰ ਪੀਣ ਵਾਲੇ (ਹਜ਼ਾਰ ਵਿੱਚੋਂ) ਛਿਆਨਵੇਂ ਬਿਮਾਰ ਹੁੰਦੇ ਹਨ।"

ਹੇਠ ਲਿਖੀਆਂ ਤੁਕਾਂ ਤੋਂ ਸਿੱਧ ਹੁੰਦਾ ਹੈ ਕਿ ਭਾਈ ਸਾਹਿਬ ਹਿਕਮਤ ਦੇ ਵੀ ਗਿਆਤਾ ਸਨ :

"ਯੂਨਾਨੀ ਹਕੀਮਾਂ ਦੀ ਰਾਯ ਹੈ ਕਿ ਸ਼ਰਾਬ ਤੋਂ ਹੇਠ ਲਿਖੇ ਨੁਕਸਾਨ ਹੁੰਦੇ ਹਨ :
"ਰਗਾਂ ਸਖ਼ਤ ਹੋ ਜਾਂਦੀਆਂ ਹਨ, ਫੇਫੜੇ ਵਿੱਚ ਲਹੂ ਜਮ ਜਾਂਦਾ ਹੈ। ਜਿਗਰ ਦਾ ਚਰਬੀ ਵਾਲਾ ਮਾਦਾ ਖ਼ਰਾਬ ਹੋ ਜਾਂਦਾ ਹੈ, ਪੁਰਾਣੀ ਸੋਜਸ਼ ਹੋਣ ਕਰਕੇ ਮੇਦੇ ਦੇ ਕਿਨਾਰੇ ਮੋਟੇ ਹੋਣ ਲਗ ਜਾਂਦੇ ਹਨ, ਦਿਲ ਅੌਰ ਗੁਰਦਾ ਬਿਮਾਰ ਪੈ ਜਾਂਦੇ ਹਨ।[4]

ਸ਼ਰਾਬ ਦੀ ਨਿਖੇਧੀ ਕਰਦਿਆਂ ਭਾਈ ਸਾਹਿਬ ਨੇ ਇਕ ਥਾਂ ਇਹ ਲਿਖਿਆ ਹੈ :

"ਅਰਬ ਦੇ ਗੁਣਵਾਨਾਂ ਨੇ ਸ਼ਰਾਬ ਦਾ ਨਾਉਂ "ਉੱਮਲ ਖ਼ਬਾਜਸ" ਰੱਖਿਆ ਹੈ, ਅਰਥਾਤ ਸ਼ਰਾਬ ਨੂੰ ਬੁਰਿਆਈਆਂ ਦੀ ਮਾਂ ਸਮਝਿਆ ਹੈ,"[5]

ਇਕ ਹਵਾਲਾ 'ਤੁਜ਼ਕਬਾਬਰੀ' ਵਿੱਚੋਂ ਦਿੱਤਾ ਹੈ :

"ਬਾਦਸ਼ਾਹ ਬਾਬਰ ਪਹਿਲਾਂ ਬਹੁਤ ਸ਼ਰਾਬ ਪੀਣ ਦਾ ਪ੍ਰੇਮੀ ਸੀ, ਪਰ ਜਦ ਉਸ ਨੇ ਦੇਖਿਆ ਕਿ ਉਸ ਦੀ ਦਿਮਾਗੀ ਅੌਰ ਸ਼ਰੀਰਕ ਸ਼ਕਤੀ ਨਿਤਰ ਘਟਦੀ ਜਾਂਦੀ ਹੈ ਤਦ ਸ਼ਰਾਬ ਪੀਣੀ ਛੱਡ ਦਿੱਤੀ, ਜਿਸ ਬਾਬਤ ਉਹ ਆਪਣੇ ਜੀਵਨ ਚਰਿਤ੍ਰ (ਤੁਜ਼ਕ ਬਾਬਰੀ)

---

1. ਸ਼ਰਾਬ ਨਿਸ਼ੇਧ ਪੰਨਾ 11
2. ਸ਼ਰਾਬ ਨਿਸ਼ੇਧ ਪੰਨਾ 12
3. ਸ਼ਰਾਬ ਨਿਸ਼ੇਧ ਪੰਨਾ 14
4. ਸ਼ਰਾਬ ਨਿਸ਼ੇਧ ਪੰਨਾ 14

ਵਿਚ ਇਉਂ ਲਿਖਦਾ ਹੈ :

ਦੁਨੀਆਂ ਵਿਚ ਸ਼ਰਾਬ ਜੇਹੀ ਨੁਕਸਾਨ ਦੇਣ ਵਾਲੀ ਕੋਈ ਚੀਜ਼ ਨਹੀਂ ਅਰ ਉਸ ਦੇ ਛੱਡਣ ਤੋਂ ਮੈਨੂੰ ਪੂਰਾ ਆਨੰਦ ਪ੍ਰਾਪਤ ਹੋਯਾ ਹੈ ।"[1]

ਇਸੇ ਪ੍ਰਕਾਰ ਆਧੁਨਿਕ ਡਾਕਟਰਾਂ ਦੀਆਂ ਰਾਵਾਂ, ਰਿਸਾਲਿਆਂ ਦੀਆਂ ਰੀਪੋਰਟਾਂ, ਪਾਰਲੀਮੈਂਟ ਦੇ ਕਮਿਸ਼ਨਾਂ, ਇਤਿਹਾਸ, ਪੁਰਾਣ ਤੇ ਲੋਕ ਕਥਾਵਾਂ ਵਿਚੋਂ ਵੀ ਟੂਕਾਂ, ਹਵਾਲੇ ਤੇ ਤੱਤ ਕੱਢ ਕੇ ਭਾਈ ਸਾਹਿਬ ਨੇ ਸ਼ਰਾਬ ਨੂੰ ਖ਼ਾਨਾ ਖ਼ਰਾਬ ਸਿੱਧ ਕੀਤਾ ਹੈ ।

ਉਪਰੋਕਤ ਗ੍ਰੰਥਾਂ ਦੇ ਵਿਸਤਾਰ ਤੋਂ ਜੋ ਗੱਲ ਭਲੀ ਭਾਂਤ ਸਿੱਧ ਹੁੰਦੀ ਹੈ ਉਹ ਇਹ ਹੈ ਕਿ ਭਾਈ ਕਾਨ੍ਹ ਸਿੰਘ ਦਾ ਮੀਰੀ ਗੁਣ ਉਨ੍ਹਾਂ ਦੀ ਵਿਦਵਤਾ ਸੀ ਤੇ ਜੇ ਕੋਈ ਵਿਦਿਆ ਦਾ ਮਾਰਤੰਡ ਜਾਂ ਭੂਸ਼ਣ ਅਖਵਾਉਣ ਦਾ ਹੱਕਦਾਰ ਹੋ ਸਕਦਾ ਹੈ, ਤਾਂ ਉਹ ਭਾਈ ਕਾਨ੍ਹ ਸਿੰਘ ਸੀ ਕਿਉਂਕਿ ਉਨ੍ਹਾਂ ਨੂੰ ਮੂਲ ਸਰੋਤ ਤੱਕ ਪਹੁੰਚਣ, ਰਲਗੱਡ ਤੋਂ ਸ਼ੁੱਧ ਤੇ ਨਿਰੋਲ ਵਸਤੂ ਨੂੰ ਨਿਖੇੜਨ ਤੇ ਸੰਪੂਰਣਤਾ ਲਿਆਉਣ ਤੋਂ ਇਲਾਵਾ ਬਹੁਤੀ ਗੱਲ ਘੱਟ ਤੋਂ ਘੱਟ ਕਹਿਣ ਦੀ ਆਦਤ ਸੀ ।

ਭਾਈ ਸਾਹਿਬ ਵਾਲੇ ਗੁਣਾਂ ਤੇ ਲੱਛਣਾਂ ਵਾਲਾ ਵਿਦਵਾਨ ਸਿੱਖਾਂ ਵਿਚ ਹੋਰ ਕੋਈ ਘੱਟ ਹੀ ਹੋਇਆ ਹੈ । ਉਹ ਆਪਣੀ ਵਿਦਵਤਾ ਨੂੰ ਦਿਖਾਵੇ ਵਜੋਂ ਨਹੀਂ ਸਨ ਵਰਤਦੇ ਬਲਕਿ ਸੱਤ ਜਾਂ ਤੱਤ ਤੱਕ ਪਹੁੰਚਣ ਲਈ ਵਰਤਦੇ ਸਨ ।

1. ਸ਼ਰਾਬ ਨਿਸ਼ੇਧ ਪੰਨਾ 1

ਕਾਂਡ ਛੇਵਾਂ

# ਪੰਜਾਬ ਦੇ ਸਾਹਿੱਤ ਵਿਚ ਸਥਾਨ

**1.** ਭਾਈ ਸਾਹਿਬ ਦੀਆ ਰਚਨਾਵਾਂ ਤੇ ਉਨ੍ਹਾਂ ਦੇ ਕਾਰਜ ਨੂੰ ਸਾਹਮਣੇ ਰਖ ਕੇ ਪੰਜਾਬ ਦੇ ਸਾਹਿੱਤ ਵਿਚ ਭਾਈ ਸਾਹਿਬ ਦਾ ਸਥਾਨ ਨਿਸ਼ਚਿਤ ਕਰਨਾ ਔਖਾ ਨਹੀਂ। ਸਮੁੱਚੇ ਤੌਰ ਤੇ ਅਸੀਂ ਉਨ੍ਹਾਂ ਬਾਰੇ ਕਹਿ ਸਕਦੇ ਹਾਂ ਕਿ ਸਿੱਖ ਧਰਮ ਦੇ ਸਿਧਾਂਤ ਨਿਰਣੇ ਦਾ ਕੰਮ ਵਿਦਵਾਨਾਂ ਦੀ ਪੱਧਰ ਉਤੇ ਭਾਈ ਕਾਨ੍ਹ ਸਿੰਘ ਤੋਂ ਵਧ ਕਿਸੇ ਨੇ ਨਹੀਂ ਕੀਤਾ। ਵਿਦਵਾਨ ਪੰਡਤ ਤਾਰਾ ਸਿੰਘ ਨਰੋਤਮ ਹੁਰੀਂ ਵੀ ਸਨ ਪਰ ਉਹ ਆਧੁਨਿਕ ਨਹੀਂ ਸਨ। ਜਿਸ ਕਰਕੇ ਉਨ੍ਹਾਂ ਦੀ ਰਚਨਾ ਦੇ ਬੋਹਲ ਵਿਚੋਂ ਕੰਮ ਦੇ ਦਾਣੇ ਲੱਭਣੇ ਅਤਿਅੰਤ ਕਠਿਨ ਹਨ। ਉਨ੍ਹਾਂ ਦਾ ਚਿੱਤਰ ਵਿਦਵਤਾ ਵਾਲਾ ਨਹੀਂ, ਸਾਹਿੱਤਕਾਰ ਵਾਲਾ ਉਘੜਤਾ ਹੈ ਤੇ ਉਨ੍ਹਾਂ ਦਾ ਵੱਡਾ ਕੰਮ ਹੈ ਵੀ ਸਾਹਿੱਤ ਰਚਨਾ ਵਾਲੇ ਪਾਸੇ ਸੀ। ਇਸੇ ਤਰ੍ਹਾਂ ਪ੍ਰਿੰਸੀਪਲ ਤੇਜਾ ਸਿੰਘ ਸੰਸਕ੍ਰਿਤ ਤੇ ਫ਼ਾਰਸੀ ਨਹੀਂ ਸਨ ਜਾਣਦੇ ਤੇ ਉਘੜੇ ਵੀ ਲੇਖ ਰਚਨਾ ਵਿਚ। ਭਾਈ ਸਾਹਿਬ ਦਾ ਜੋ ਵੀ ਰੰਗ ਉਘੜਿਆ ਉਹ ਪਰਮ ਵਿਦਵਾਨ ਹੋਣ ਦੇ ਨਾਤੇ ਹੀ ਉਘੜਿਆ।

**2.** ਭਾਈ ਕਾਨ੍ਹ ਸਿੰਘ ਇਕ ਬੁੱਧੀਵਾਦੀ ਸਨ ਤੇ ਉਨ੍ਹਾਂ ਨੇ ਤਰਕ ਤੇ ਨਿਆਇ ਤੇ ਇਤਿਹਾਸਕ ਯਥਾਰਥ ਨੂੰ ਕਦੇ ਅੱਖੋਂ ਉਹਲੇ ਨਹੀਂ ਹੋਣ ਦਿੱਤਾ। ਸ਼ਰਧਾਵਾਨ ਦਾ ਹਮੇਸ਼ਾ ਇਹ ਯਤਨ ਹੁੰਦਾ ਹੈ ਕਿ ਪ੍ਰਚਲਿਤ ਮਨਹੋਣੀ ਨੂੰ ਮਾਨਤਾ ਦਿੱਤੀ ਜਾਵੇ ਪਰ ਭਾਈ ਸਾਹਿਬ ਨੇ ਪੰਜਾਬ ਵਿਚ ਐਸੀ ਲੀਹ ਤੋਰੀ ਜਿਸ ਅਨੁਸਾਰ ਬੁੱਧੀ, ਤਰਕ ਨਿਆਇ ਪ੍ਰਮਾਣਿਕ-ਇਤਿਹਾਸ ਤੇ ਗੁਰੂ ਸਾਹਿਬਾਨ ਦੇ ਆਪਣੇ ਸ਼ਬਦ ਹੀ ਮਾਨਤਾ ਯੋਗ ਮੰਨੇ ਜਾਣ। ਨਿਰੀ ਕਲਪਨਾ ਤੇ ਪੌਰਾਣਿਕ ਕਥਾਵਾਂ ਜੋ ਇਧਰੋਂ ਉਧਰੋਂ ਆ ਕੇ ਸਿਧਾਂਤ ਜਾਂ ਇਤਿਹਾਸ ਨੂੰ ਮਿਥਿਆ ਬਣਾਉਂਦੇ ਹਨ ਉਨ੍ਹਾਂ ਦਾ ਨਿਖੇਧ ਕੀਤਾ ਜਾਵੇ। ਇਸ ਪਿਛੇ ਭਾਈ ਸਾਹਿਬ ਨੂੰ ਕਈ ਪੁਰਾਤਨ ਖਿਆਲਾਂ ਵਾਲੇ ਲੋਕਾਂ ਦਾ ਗਾਲ੍ਹ ਮੰਦਾ ਵੀ ਸਹਿਣਾ ਪਿਆ ਪਰ ਭਾਈ ਸਾਹਿਬ ਨੇ ਆਪਣੀ ਤਰਕਸ਼ੀਲਤਾ ਦਾ ਤਿਆਗ ਨਾ ਕੀਤਾ। ਇਹੀ ਤਰਕਸ਼ੀਲਤਾ ਸਾਡੀ ਆਧੁਨਿਕਤਾ ਦਾ ਵਡਾ ਨਿਸ਼ਾਨ ਹੈ ਤੇ ਭਾਈ ਸਾਹਿਬ ਨੂੰ ਆਪਣੇ ਉਤੇ ਗੂੜ੍ਹੀ ਧਾਰਮਿਕ ਰੰਗਣ ਦੇ ਬਾਵਜੂਦ ਇਸ ਆਧੁਨਿਕਤਾ ਲਿਆਉਣ ਵਾਲਿਆਂ ਵਿਚੋਂ ਮੰਨਿਆ ਜਾਣਾ ਚਾਹੀਦਾ ਹੈ।

**3.** ਕੋਸ਼ਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਦਾ ਸਥਾਨ ਹਮੇਸ਼ਾਂ ਸਿਰਕੱਢ ਰਹੇਗਾ। ਭਾਈ ਸਾਹਿਬ ਤੋਂ ਪਹਿਲਾਂ ਪੰਜਾਬੀ ਕੋਸ਼ਕਾਰੀ ਵਿਚ ਇਕ ਵੀ ਅਜਿਹੀ ਰਚਨਾ

ਨਹੀਂ ਸੀ ਜਿਸ ਨੂੰ ਪੂਰੀ ਤਰ੍ਹਾਂ ਤਸੱਲੀਬਖ਼ਸ਼ ਮੰਨਿਆ ਜਾ ਸਕਦਾ ਹੋਵੇ ਜਾਂ ਜਿਸ ਦੇ ਸੰਪਾਦਨ ਦੀ ਵਿਦਵਤਾ ਉਤੇ ਪੂਰੀ ਤਰ੍ਹਾਂ ਇਤਬਾਰ ਕੀਤਾ ਜਾ ਸਕਦਾ ਹੋਵੇ।[1] ਭਾਈ ਸਾਹਿਬ ਮਈਆ ਸਿੰਘ ਜਾਂ ਬਿਸ਼ਨ ਦਾਸ ਪੁਰੀ ਭਾਈ ਸਾਹਿਬ ਦੇ ਮੁਕਾਬਲੇ ਵਿਚ ਨਹੀਂ ਠਹਿਰਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਜਿਸ ਦੀ ਤਿਆਰੀ ਵਿਚ ਗਿ. ਹਜ਼ਾਰਾ ਸਿੰਘ ਤੇ ਭਾਈ ਵੀਰ ਸਿੰਘ ਦਾ ਹੱਥ ਸੀ, ਮਹਾਨ ਕੋਸ਼ ਵਰਗੇ ਖੇਤਰ ਖਿਲਾਰ ਤੋਂ ਵਾਂਝਾ ਸੀ ਕਿਉਂਕਿ ਉਹ ਕੇਵਲ ਗੁਰੂ ਗ੍ਰੰਥ ਸਾਹਿਬ ਤਕ ਹੀ ਸੀਮਿਤ ਸੀ ਤੇ ਉਸ ਦਾ ਸੰਕਲਪ ਵੀ ਇਕ ਸਾਧਾਰਣ ਸ਼ਬਦ ਕੋਸ਼ ਵਰਗਾ ਸੀ ਨਾ ਕਿ ਵਿਸ਼ਵਕੋਸ਼ ਵਰਗਾ। ਕੋਸ਼ਕਾਰੀ ਦੇ ਖੇਤਰ ਵਿਚ ਭਾਈ ਸਾਹਿਬ ਨੂੰ ਪਥ-ਪਰਦਰਸ਼ਕ ਵੀ ਮੰਨਿਆ ਜਾ ਸਕਦਾ ਹੈ ਤੇ ਆਦਰਸ਼ ਵੀ।

**4.** ਪੰਜਾਬ ਵਿਚ ਹਰਸ਼ ਵਰਧਨ ਤੋਂ ਬਾਦ ਦੇਸੀ ਵਿਦਵਤਾ ਦਾ ਬਹੁਤ ਕਰਕੇ ਲੋਪ ਹੀ ਦਿਸਦਾ ਹੈ। ਸਨਾਤਨੀ ਵਿਦਿਆ ਦੇ ਸਾਰੇ ਸੋਮੇ ਸੰਸਕ੍ਰਿਤ ਵਿਚ ਸਨ ਤੇ ਉਹ ਸੋਮੇ ਪੰਜਾਬ ਵਿਚ ਸੁੱਕ ਗਏ ਤੇ ਉਨ੍ਹਾਂ ਦੀ ਥਾਂ ਪ੍ਰਚਲਿਤ ਹੋਈ ਦੇਸੀ ਭਾਸ਼ਾ ਵਿਚ ਇਹ ਸੋਮੇ ਮੁੜ ਕੇ ਜਾਰੀ ਨਾ ਹੋ ਸਕੇ। ਇਸ ਦਾ ਨਤੀਜਾ ਇਹ ਹੋਇਆ ਕਿ ਜਿਥੇ ਇਕ ਪਾਸੇ ਸਾਡੀ ਦੇਸੀ ਭਾਸ਼ਾ ਪੰਜਾਬੀ ਵਿਚ ਗੌਰਵ ਨਾ ਪੈਦਾ ਹੋ ਸਕਿਆ ਉਥੇ ਸਾਹਿਤ ਦੀ ਅਲੋਚਨਾ ਵੀ ਮਿਆਰੀ ਨਾ ਬਣ ਸਕੀ। ਭਾਈ ਕਾਨ੍ਹ ਸਿੰਘ ਨੇ ਪਹਿਲੀ ਵਾਰ ਪੰਜਾਬ ਵਿਚ ਸਨਾਤਨੀ ਸੁਹਜ ਸ਼ਾਸਤਰ ਜਾਂ ਸਾਹਿਤ ਆਲੋਚਨਾਂ ਦਾ ਨਵੇਂ ਸਿਰਿਓਂ ਮੁਢ ਬੰਨ੍ਹਿਆ।

ਅਫਸੋਸ ਹੈ ਕਿ ਭਾਈ ਸਾਹਿਬ ਜਿਨ੍ਹਾਂ ਮਿਆਰਾਂ, ਕਦਰਾਂ ਤੇ ਪ੍ਰਾਪਤੀਆਂ ਦੇ ਸੂਚਕ ਬਣੇ ਉਹ ਉਨ੍ਹਾਂ ਦੇ ਪਿਛੋਂ ਸਕੂਲ ਬਣ ਕੇ ਕਾਇਮ ਨਹੀਂ ਹੋਈਆਂ ਹਾਲਾਂ ਕਿ ਇਸ ਵੇਲੇ ਰਾਜਿਆਂ ਨਾਲੋਂ ਵੱਧ ਸਰਪ੍ਰਸਤੀ ਯੂਨੀਵਰਸਿਟੀਆਂ ਵਲੋਂ ਲੇਖਕਾਂ ਨੂੰ ਮਿਲ ਰਹੀ ਹੈ।

---

1. ਪੰਜਾਬੀ ਕੋਸ਼ਕਾਰੀ ਪੰਨਾ 3—ਪ੍ਰਕਾਸ਼ਕ ਮਹਿਕਮਾ ਪੰਜਾਬੀ, ਪਟਿਆਲਾ, ਸੰਨ 1956 ਅਤੇ "ਪੰਜਾਬੀ ਸਾਹਿੱਤ ਦਾ ਇਤਿਹਾਸ—(ਆਧੁਨਿਕ ਕਾਲ) ਪ੍ਰਕਾਸ਼ਕ ਭਾਸ਼ਾ ਵਿਭਾਗ, ਪੰਜਾਬ ਪਟਿਆਲਾ, ਪੰਨਾ 401 ਤੋਂ 404

# ਪੁਸਤਕ-ਸੂਚੀ

| | | | |
|---|---|---|---|
| 1. | ਨਾਟਕ ਭਾਵਰਥ ਦੀਪਕਾ | ਭਾਈ ਕਾਨ੍ਹ ਸਿੰਘ ਨਾਭਾ | ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਸੰਨ 1888 |
| 2. | ਹਮ ਹਿੰਦੂ ਨਹੀਂ | ,, ,, ,, | ਖਾਲਸਾ ਪ੍ਰੈਸ ਲਾਹੌਰ, ਸੰਨ 1897 |
| 3. | ਸ਼ਰਾਬ ਨਿਸ਼ੇਧ | ,, ,, ,, | ਮੁਫੀਦੇਆਮ ਪ੍ਰੈਸ, ਲਾਹੌਰ, ਅਪਰੈਲ, 1907 |
| 4. | ਸੱਦ ਕਾ ਪਰਮਾਰਥ | ,, ,, ,, | ਵਜ਼ੀਰੇ ਹਿੰਦ ਪ੍ਰੈਸ ਸੰਨ, 1901 |
| 5. | ਗੁਰਛੰਦ ਦਿਵਾਕਰ | ,, ,, ,, | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970 |
| 6. | ਗੁਰਸ਼ਬਦਾਲੰਕਾਰ | ,, ,, ,, | ਸੁਦਰਸ਼ਨ ਪ੍ਰੈਸ, ਹਾਲ ਬਜ਼ਾਰ, ਅੰਮ੍ਰਿਤਸਰ, 1924 |
| 7. | ਗੁਰਸ਼ਬਦ ਰਤਨਾਕਰ : ਮਹਾਨਕੋਸ਼ | ,, ,, ,, | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ |
| 8. | ਚੰਡੀ ਦੀ ਵਾਰ ਸਟੀਕ | ,, ,, ,, | ਮੈਨੇਜਰ 'ਸਤਿਜੁਗ' ਸ੍ਰੀ ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਸੰਨ 1966 |
| 9. | ਗੁਰਮਤ ਪ੍ਰਭਾਕਰ | ,, ,, ,, | ਭਾਈ ਬਹਾਦਰ ਸਿੰਘ, ਮੈਨੇਜਰ ਵਜ਼ੀਰੇ ਹਿੰਦ ਪ੍ਰੈਸ ਅੰਮ੍ਰਿਤਸਰ, ਸੰਨ 1912 |
| 10. | ਗੁਰਮਤ ਸੁਧਾਕਰ | ,, ,, ,, | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਸੰਨ,1970 |
| 11. | ਰੂਪਦੀਪ ਪਿੰਗਲ | ,, ,, ,, | ਗੁਰਦਿਆਲ ਸਿੰਘ ਐਂਡ ਸਨਜ਼, ਪਟਿਆਲਾ, ਸੰਨ 1925 |
| 12. | ਸਮਸਯਾ ਪੂਰਤੀ | ,, ,, ,, | ਭਾਈ ਮਾਇਆ ਸਿੰਘ, ਮੈਨੇਜਰ ਖਾਲਸਾ ਪ੍ਰੈਸ, ਲਾਹੌਰ, ਪੋਹ ਸੰਨ ਨਾਨਕਸ਼ਾਹੀ 430 ।· |
| 13. | ਟੀਕਾ ਵਿਸ਼ਨੁ ਪੌਰਾਣ | ,, ,, ,, | ਭਾਈ ਪ੍ਰੇਮ ਸਿੰਘ, ਮਾਲਿਕ, ਦੁਰਗਾ ਪ੍ਰੈਸ, ਰਿਆਸਤ ਨਾਭਾ ਸੰਨ 1903 |
| 14. | ਅਨੇਕਾਰਥ ਕੋਸ਼ | ,, ,, ,, | ਲਾਲਾ ਧਨੀ ਰਾਮ ਚਾਤ੍ਰਿਕ, ਸੁਦਰਸ਼ਨ ਪ੍ਰੈਸ, ਅੰਮ੍ਰਿਤਸਰ, ਸੰਨ 1923 |

| | | |
|---|---|---|
| 15. ਨਾਮ ਮਾਲਾ ਕੋਸ਼ | ਭਾਈ ਕਾਨ੍ਹ ਸਿੰਘ ਨਾਭਾ | ਲਾਲਾ ਧਨੀ ਰਾਮ ਚਾਤ੍ਰਿਕ, ਸੁਦਰਸ਼ਨ ਪ੍ਰੈਸ ਹਾਲ ਬਜ਼ਾਰ ਅੰਮ੍ਰਿਤਸਰ, 1925 |
| 16. ਗੁਰਮਤ ਮਾਰਤੰਡ | ,, ,, ,, | ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸੰਨ, 1962 |
| 17. ਸਰਦਾਰ | ਪ੍ਰੋ. ਕੁਲਬੀਰ ਸਿੰਘ ਕਾਂਗ | ਪੰਜਾਬ ਕਿਤਾਬ ਘਰ, ਜਲੰਧਰ, ਸੰਨ 1967. |
| 18. ਕਲਮ ਦੇ ਧਨੀ | ਪ੍ਰੋ. ਪਿਆਰਾ ਸਿੰਘ ਪਦਮ | ਪਟਿਆਲਾ, ਸਰਦਾਰ ਸਾਹਿੱਤ ਭਵਨ, ਪਟਿਆਲਾ, ਸੰਨ 1965 |
| 19. ਪ੍ਰਸਿੱਧ ਵਿਦ੍ਵਾਨ ਭਾਈ ਕਾਨ੍ਹ ਸਿੰਘ ਨਾਭਾ | ਸ਼ਮਸ਼ੇਰ ਸਿੰਘ ਅਸ਼ੋਕ | ਅਸ਼ੋਕ-ਪੁਸਤਕ-ਮਾਲਾ ਪਿੰਡ ਗੁਆਰਾ, ਤਹਿਸੀਲ ਮਲੇਰਕੋਟਲਾ, ਜ਼ਿਲਾ ਸੰਗਰੂਰ, ਸੰਨ 1966. |
| 20. ਪੰਜਾਬ-ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ | ਸੰਪਾਦਕ ਡਾ. ਗੰਡਾ ਸਿੰਘ | ਖਾਲਸਾ ਕਾਲਜ ਪਟਿਆਲਾ, ਸੰਨ 1962. |
| 21. ਤਵਾਰੀਖ ਨਾਭਾ | ਭਾਈ ਗੁਰਮੁਖ ਸਿੰਘ ਜੀ ਗੁਰਮੁਖ | ਭਾਈ ਸਾਹਿਬ ਸੁੰਭ ਸਿੰਘ ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾ, ਅੰਮ੍ਰਿਤਸਰ |
| 22. ਸਿਖ ਰਿਆਸਤਾਂ (ਤਵਾਰੀਖ ਰਾਜ ਖਾਲਸਾ ਭਾਗ ਦੂਜਾ) | ਗਿਆਨੀ ਗਿਆਨ ਸਿੰਘ | ਦਰਬਾਰ ਪਬਲਿਸ਼ਿੰਗ ਹਾਊਸ, ਅੰਮ੍ਰਿਤਸਰ । |
| 23. ਮਾਲਵਾ ਇਤਿਹਾਸ, ਭਾਗ ਦੋ | ਵਿਸਾਖਾ ਸਿੰਘ | ਗੁਰਮਤ ਪ੍ਰਚਾਰਕ ਸਭਾ, ਇਲਾਕਾ ਤਿਹਾੜਾ, ਦਫਤਰ ਗੁਰਦੁਆਰਾ ਸਾਹਿਬ ਕਿਸ਼ਨਪੁਰਾ ਕਲਾਂ, ਤਹਿਸੀਲ ਜ਼ੀਰਾ । |
| 24. ਸਿਖ ਇਤਿਹਾਸ | ਪ੍ਰੋ. ਕਰਤਾਰ ਸਿੰਘ | ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਸੰਨ 1961 |
| 25. ਪੰਜਾਬ ਦੀਆਂ ਲਹਿਰਾਂ | ਸ਼ਮਸ਼ੇਰ ਸਿੰਘ ਅਸ਼ੋਕ | ਕਵਿਰਾਜ ਨਾਰਾਇਣ ਵੱਲਭ, ਨਿਆਮਤਪੁਰੀ, ਸੰਨ 1951. |

| | | |
|---|---|---|
| 26. ਪੰਜਾਬੀ ਸਾਹਿਤ ਦਾ ਇਤਿਹਾਸ | (ਆਧੁਨਿਕ ਕਾਲ) | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਸੰਨ 1963, |
| 27. ਪੰਜਾਬੀ ਕੋਸ਼ਕਾਰੀ | — | ਮਹਿਕਮਾ ਪੰਜਾਬੀ, ਪਟਿਆਲਾ, ਸੰਨ 1956. |
| 28. ਕੂਕਿਆਂ ਬਾਰੇ | ਇੰਦਰ ਸਿੰਘ ਚੱਕਰਵਰਤੀ | ਨਾਹਰ ਭਵਨ ਸਮਾਣੀ ਗੇਟ, ਪਟਿਆਲਾ, ਦਸੰਬਰ, 1956. |
| 29. 'ਸਤਿਜੁਗ' ਬਸੰਤ ਅੰਕ | ਸੰਪ. ਸੰਤ ਬਲਵੰਤ ਸਿੰਘ | ਦਫਤਰ ਸਤਿਜੁਗ, ਸ੍ਰੀ ਭੈਣੀ ਸਾਹਿਬ 10 ਮਾਘ, ਸੰਮਤ 1992. |
| 30. ਸਤਿਜੁਗ ਸੰਤ ਅੰਕ | ਐਡੀਟਰ ਸੰਤ ਬਲਵੰਤ ਸਿੰਘ | ਦਫਤਰ ਸਤਿਜੁਗ, ਸ੍ਰੀ ਭੈਣੀ ਸਾਹਿਬ, 9 ਚੇਤਰ, ਸੰਮਤ 1996. |
| 31. ਨਿਰਮਲ ਪੰਥ ਪ੍ਰਦੀਪਕਾ | ਗਿਆਨ ਸਿੰਘ ਗਿਆਨੀ | ਬਾਬੂ ਰਾਜਿੰਦਰ ਸਿੰਘ ਸਿਆਲਕੋਟ, ਸੰਨ 1891 |
| 32. ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ | ਪ੍ਰੇਮ ਪ੍ਰਕਾਸ਼ ਸਿੰਘ | ਲਾਹੌਰ ਬੁਕ ਸ਼ਾਪ, ਲੁਧਿਆਣਾ 1955 |
| 33. ਪੰਜਾਬੀ ਦੁਨੀਆ | ਉਪ ਭਾਸ਼ਾ ਅੰਕ–ਮਹਿਕਮਾ ਪੰਜਾਬੀ, | ਪੰਜਾਬ, ਪਟਿਆਲਾ, ਸੰਨ 1955 |
| 34. ਅਜ਼ਾਦੀ ਦੀਆਂ ਲਹਿਰਾਂ | ਗਿਆਨੀ ਨਾਹਰ ਸਿੰਘ | ਗਿਆਨੀ ਹਰਭਜਨ ਸਿੰਘ, ਸੰਨ 1960. |
| 35. ਭਗਵਾਨ ਸਿੰਘ ਰਚਨਾਵਲੀ | ਸ.ਸ. ਪਦਮ | ਪੰਜਾਬੀ ਸਾਹਿਤ ਸਭਾ, ਬਰਨਾਲਾ ਸੰਨ, 1961. |
| 36. ਭਗਵਾਨ ਸਿੰਘ ਦੀ ਕਵਿਤਾ ਇਕ ਅਧਿਐਨ | ਅਜਮੇਰ ਸਿੰਘ ਐਮ.ਏ. | ਲਾਹੌਰ ਬੁਕ ਸ਼ਾਪ, ਲੁਧਿਆਣਾ ਸੰਨ 1969. |
| 37. ਸਤਿਗੁਰੂ ਨਾਨਕ ਪ੍ਰਗਟਿਆ | ਰਾਜਿੰਦਰ ਸਿੰਘ ਗੁਲਸ਼ਨ | ਗੁਲਸ਼ਨ ਐਂਟਰਪ੍ਰਾਈਜਿਜ਼, 24/3 ਵੈਸਟ ਪਟੇਲ ਨਗਰ ਨਵੀਂ ਦਿਲੀ, ਸੰਨ 1969 |
| 38. ਪਿੰਗਲ ਤੇ ਅਰੂਜ਼ | ਜੋਗਿੰਦਰ ਸਿੰਘ ਐਮ.ਏ. ਐਮ.ਓ.ਐਲ. | ਪੰਜਾਬੀ ਸਾਹਿਤ ਅਕਾਡਮੀ 555 ਐਲ ਮਾਡਲ ਟਾਊਨ, ਲੁਧਿਆਣਾ 1960 |


**ਹਿੰਦੀ**


| | | |
|---|---|---|
| १. गुरमुखी लिपि में हिन्दी गद्य | लेखक : डा गोबिन्द नाथ राज गुरू | प्रकाशक :- राज कमल प्रकाशन प्राईवेट लिमिटेड दिल्ली—6, सन 1969 |

1. The Patriot Prince
by Sardar Munna Lal Singal
Published by –Ved Parkash Puri, Doaba House, Books Market, Ludhiana 1961.

2. The Sikh Religion
M. Macauliffe
Publihed by—S. Chand and Co. Ram Nagar, New Delhi 1963

3. Punjab in Ferment in the beginning of the 20th Century
by Shri Sri Ram Sarma.
Published by—Punjabi University, Patiala.
Deparment of Punjab Historical Studies, year 1966.

4. Advanced History of the Punjab.
by G S. Chhabra
Published by Ram Parkash Tandon, Ludhiana, year 1966

5. A History of the Sikhs, Vol. 2
by Khushwant Singh, Princeton University Press, Princeton, New Jersey, U.S.A. : Year 1966.

6. Problems of Style
by Middleton Murry
Published by Geoffrey Gumberlege Oxford University Press, London, New York, Toronto, year 1952

7. Style; by; F.L. Lucas
Published by F.L. Lucas Cassell and Co. Ltd. London year 1956.

8. India under Curzen and after,
by Lorat Frarer;
Published by Sagar publications 72—Janpath, Ved Mansion, New Delhi.

9. History of the Punjab
by; Syed Mohammed Latif.
Published by Euraia publishing House, Pvt. Ltd. New Delhi-1 (1964)

10. The Sikh Religion and Symposium
Published by Sushil Gupta, for Sushil Gupta (India) Pvt. Ltd. 35, Chittaranjan Ayenue, Calcutta—12 (1958)

